*Poetry/Punjabi Poetry/Ghazal*

**ASHARFIAN**

*by*

**KAVINDER CHAAND**
118-A, Sarabha Nagar,
Bhadson Raod, PATIALA.
Tel.: 0175-2365651, 98881-46699
singh_kavinder59@yahoo.in

2010
Published by Lokgeet Parkashan
S.C.O. 26-27, Sector 34 A, Chandigarh-160022
India
Ph.0172-5077427, 5077428
Punjabi Bhawan Ludhiana, 98154-71219
Type Setting & Design PCIS
Printed & bound at Unistar Books (Printing Unit)
11-A, Industrial Area, Phase-2, Chandigarh (India)
98154-71219



*Produced and bound in India*



## ਸਮਰਪਿਤ

ਮਾਣਯੋਗ ਸਵ: ਸ਼ਾਇਰ ਪਿਤਾ ਸ. ਗੁਰਚਰਨ ਸਿੰਘ 'ਚਰਨ' ਦੇ ਨਾਂ
ਜਿਨ੍ਹਾਂ ਤੋਂ ਅਸ਼ਰਫ਼ੀਆਂ ਟਕਸਾਲਣ ਦਾ ਸ਼ੌਕ ਵਿਰਸੇ 'ਚ ਮਿਲਿਆ

## ਆਪਣੇ ਵੱਲੋਂ

ਮੇਰੇ ਅੰਦਰਲੇ ਮਾਰੂਥਲ 'ਚ ਤ੍ਰਿਹਾਈਆਂ ਫਿਰਨ ਗ਼ਜ਼ਲਾਂ
ਮੇਰੀ ਇੱਛਾ ਹੈ ਮੈਂ ਇਸ ਪਿਆਸ ਨੂੰ ਪਾਣੀ ਬਣਾ ਦੇਵਾਂ।

## ਧੰਨਵਾਦ

ਦਰਸ਼ਨ ਬੁੱਟਰ, ਬਰਜਿੰਦਰ ਚੌਹਾਨ,
ਜਸਮੇਰ ਮਾਨ ਅਤੇ ਬਲਵਿੰਦਰ ਸੰਧੂ ਜਿਹੇ ਸ਼ਾਇਰ ਦੋਸਤਾਂ ਦਾ,
ਜਿਨ੍ਹਾਂ ਹਮੇਸ਼ਾ ਬਿਹਤਰ ਲਿਖਣ ਲਈ ਪ੍ਰੇਰਿਆ।

ਪ੍ਰਤਿਭਾਸ਼ੀਲ ਨੌਜਵਾਨ ਸ਼ਾਇਰ ਕਵਿੰਦਰ ਚਾਂਦ ਆਪਣਾ ਪਹਿਲਾ ਗ਼ਜ਼ਲ-ਸੰਗ੍ਰਹਿ ਲੈ ਕੇ ਪੰਜਾਬੀ ਪਾਠਕਾਂ ਦੇ ਸਨਮੁੱਖ ਹੈ। ਉਸ ਨੇ ਆਪਣੇ ਗ਼ਜ਼ਲ-ਸੰਗ੍ਰਹਿ ਦਾ ਨਾਮ 'ਅਸ਼ਰਫ਼ੀਆਂ' ਰੱਖਿਆ ਹੈ। ਅਸ਼ਰਫ਼ੀ ਸੋਨੇ ਦਾ ਉਹ ਸਿੱਕਾ ਹੈ, ਜਿਸ ਬਾਰੇ ਇੱਕ ਧਾਰਨਾ ਹੈ ਕਿ ਇਹ ਅਸ਼ਰਫ਼ ਨਾਂ ਦੇ ਬਾਦਸ਼ਾਹ ਨੇ ਚਲਾਇਆ ਸੀ। ਬਾਅਦ ਵਿੱਚ ਇੱਕ ਗੋਲ ਤੇ ਪੀਲੇ ਫੁੱਲਾਂ ਵਾਲੇ ਪੌਦੇ ਨੂੰ ਵੀ ਅਸ਼ਰਫ਼ੀ ਕਿਹਾ ਜਾਣ ਲੱਗਾ। ਜਦੋਂ ਕਵਿੰਦਰ ਚਾਂਦ ਨੇ ਆਪਣੇ ਸੰਗ੍ਰਹਿ ਦਾ ਨਾਂ 'ਅਸ਼ਰਫ਼ੀਆਂ' ਰੱਖਿਆ ਤਾਂ ਉਸ ਦੇ ਮਨ ਵਿੱਚ ਉਸ ਦਾ ਆਪਣਾ ਹੀ ਇੱਕ ਸ਼ੇਅਰ ਸੀ:

ਇੱਕ ਕੰਗਲੀ ਨੇ ਬਾਹਵਾਂ 'ਤੇ ਚੋਰੀ ਚੋਰੀ
ਵੱਡੀਆਂ ਵੱਡੀਆਂ ਅਸ਼ਰਫ਼ੀਆਂ ਖੁਣਵਾਈਆਂ ਨੇ

ਆਪਣੇ ਜਿਸਮ 'ਤੇ ਕੋਈ ਓਹੀ ਚਿਹਨ ਖੁਣਵਾਉਂਦਾ ਹੈ ਜਿਸ ਨੂੰ ਉਹ ਬਹੁਤ ਪਿਆਰ ਕਰਦਾ ਹੈ, ਉਹ ਆਪਣਾ ਨਾਮ ਵੀ ਹੋ ਸਕਦਾ ਹੈ, ਆਪਣੇ ਪਿਆਰ ਦਾ ਵੀ ਹੋ ਸਕਦਾ ਹੈ, ਆਪਣੇ ਇਸ਼ਟ ਦਾ ਨਿਸ਼ਾਨ ਵੀ ਹੋ ਸਕਦਾ ਹੈ। ਕਈਆਂ ਦੇ ਜਿਸਮਾਂ ਉਤੇ ਡਾਢੇ ਲੋਕ ਆਪਣੀ ਮਾਲਕੀ ਜਾਂ ਕਦੀ ਕੋਈ ਇਲਜ਼ਾਮ ਵੀ ਖੁਣ ਦਿੰਦੇ ਨੇ।

ਇਕ ਗਰੀਬ ਕੁੜੀ ਦਾ ਆਪਣੇ ਜਿਸਮ ਉਤੇ ਅਸ਼ਰਫ਼ੀਆਂ ਖੁਣਵਾਉਣਾ ਸਾਡੇ ਮਨਾਂ ਵਿੱਚ ਕਿੰਨੇ ਹੀ ਅਰਥ ਜਗਾਉਂਦਾ ਹੈ, ਵਸਤੂ ਉਤੇ ਕੀਮਤ ਲਿਖੀ ਜਾਣੀ- ਜਿਸਮ ਦਾ ਕਿਸੇ ਦੀ ਮਲਕੀਅਤ ਹੋ ਜਾਣਾ, ਵਿੰਨ੍ਹੇ ਜਾਣਾ, ਦਾਗ਼ੀ ਹੋਣਾ।

ਪਰ ਗ਼ਜ਼ਲਾਂ ਜਾਂ ਸ਼ੇਅਰਾਂ ਨੂੰ 'ਅਸ਼ਰਫ਼ੀਆਂ' ਕਹਿ ਕੇ ਕਵਿੰਦਰ ਚਾਂਦ ਕੁਝ ਹੋਰ ਅਰਥ ਵੀ ਭਰ ਜਾਂਦਾ ਹੈ। ਜਿਵੇਂ ਉਹ ਕਹਿ ਰਿਹਾ ਹੋਵੇ ਕਿ ਸਾਡੀਆਂ ਅਸ਼ਰਫ਼ੀਆਂ ਤਾਂ ਸ਼ਬਦ ਜਾਂ ਵਾਕ ਨੇ ਜੋ ਮਨਾਂ 'ਤੇ ਖੁਣੇ ਜਾਂਦੇ ਹਨ।

ਇਸ ਨਾਮ ਦੀ ਇੱਕ ਹੋਰ ਪਰਤ ਇਹ ਵੀ ਹੈ ਕਿ ਕਵਿੰਦਰ ਚਾਂਦ ਦੀਆਂ ਗ਼ਜ਼ਲਾਂ ਵਿੱਚ ਇੱਕ ਗਰੀਬ ਕੁੜੀ ਵਾਰ-ਵਾਰ ਆਉਂਦੀ ਹੈ। ਭਾਵੇਂ ਹਰ ਵਾਰ ਇਹ ਆਪਣੇ ਜਿਸਮ 'ਤੇ ਅਸ਼ਰਫ਼ੀਆਂ ਨਹੀਂ ਖੁਣਵਾਉਂਦੀ ਪਰ ਇਸ ਦਾ ਦਰਦ ਜ਼ਰੂਰ ਸਾਡੇ ਮਨਾਂ ਵਿੱਚ ਖ਼ੁਦ-ਬਖ਼ੁਦ ਖੁਣਿਆ ਜਾਂਦਾ ਹੈ। ਕਵਿੰਦਰ ਨੇ ਅਨੇਕ ਸ਼ੇਅਰ ਇਸ ਕੁੜੀ ਦਾ ਜਾਂ ਇਹੋ ਜਿਹੀਆਂ ਹੋਰ ਕੁੜੀਆਂ ਦੇ ਦਰਦ ਦਾ ਦਿਲ ਟੁੰਬਵਾਂ

ਜ਼ਿਕਰ ਸਹਿਵਨ ਹੀ ਛੇੜ ਲੈਂਦੇ ਹਨ। ਅਸ਼ਰਫ਼ੀਆਂ ਵਾਲੇ ਸ਼ੇਅਰ ਵਾਲੀ ਸਾਰੀ ਗ਼ਜ਼ਲ ਤਕਰੀਬਨ ਇਸੇ ਦਰਦ ਦਾ ਬਿਆਨ ਹੈ:-

- ਮਨ 'ਤੇ ਸੋਕੇ ਨੇ, ਰੀਝਾਂ ਤਿਰਹਾਈਆਂ ਨੇ
  ਕੁੜੀਆਂ ਰਲ ਕੇ ਗੁੱਡੀਆਂ ਫੂਕਣ ਆਈਆਂ ਨੇ

- ਅੱਜ ਵੀ ਲਿੰਬ ਕੇ ਆਈਆਂ ਵਿਹੜੇ ਲੰਬੜਾਂ ਦੇ
  ਕੱਲ੍ਹ ਜਿਨ੍ਹਾਂ ਦੀਆਂ ਆਪਣੀਆਂ ਕੁੜਮਾਈਆਂ ਨੇ

ਕੁਝ ਹੋਰ ਗ਼ਜ਼ਲਾਂ ਦੇ ਅਰਥ ਵੀ ਨਾਰੀ ਸੰਵੇਦਨਾ ਨੂੰ ਬੜੀ ਮਾਰਮਿਕਤਾ ਨਾਲ ਚਿਤਰਦੇ ਹਨ।

- ਪਿਓ ਦੀ ਪੱਗ, ਘਰ ਦੀ ਲਾਜ, ਵਿੱਚੇ ਪਿਆਰ ਦੀ ਖ਼ੁਸ਼ਬੂ
  ਇਨ੍ਹਾਂ ਕੁੜੀਆਂ ਨੇ ਕੀ ਕੁਝ ਸਾਂਭਿਆ ਹੈ ਚੁੰਨੀਆਂ ਉਹਲੇ

- ਹੈ ਫ਼ਿਜ਼ਾ ਬੇਆਬਰੂ ਏਥੇ ਨਜ਼ਰ ਨਾਪਾਕ ਹੈ
  ਕੰਜਕੋ ਮਰਜਾਣੀਓ ਮੁਟਿਆਰ ਨਾ ਬਣਨਾ ਕਦੇ

- ਹੁਣੇ ਤੋਂ ਵਿਤਕਰੇ ਨੇ ਖਾਣ ਦੇ ਪਹਿਨਣ ਦੇ ਲਾਡਾਂ ਦੇ
  ਅਜੇ ਇੱਕ ਬਾਲੜੀ ਚੰਗੀ ਤਰ੍ਹਾਂ ਖੜ੍ਹਨਾ ਨਹੀਂ ਸਿੱਖੀ

- ਜੋ ਸਾਲੂ ਲਾਲ ਓਹਲੇ ਧੀ ਦੇ ਸੁਪਨੇ ਵੇਚ ਦਿੰਦਾ ਹੈ
  ਲਲਾਰੀ ਹੈ, ਵਪਾਰੀ ਹੈ ਕਦੇ ਬਾਬਲ ਨਹੀਂ ਹੁੰਦਾ

- ਕਿਸੇ ਸੰਧੂਰ ਕੀ ਲਾਉਣਾ ਕਿਸੇ ਚੂੜੇ ਦਾ ਕੀ ਪਾਉਣਾ
  ਜਦੋਂ ਹਰ ਸ਼ਖਸ ਦੇ ਸਿਰ ਪੱਗ ਦੇ ਥਾਂ 'ਤੇ ਕਫ਼ਨ ਹੋਵੇ

ਨਾਰੀ ਦੀ ਸਥਿਤੀ ਪ੍ਰਤੀ ਸੰਵੇਦਨਸ਼ੀਲਤਾ ਤੋਂ ਇਲਾਵਾ ਇਨ੍ਹਾਂ ਸ਼ੇਅਰਾਂ ਦਾ ਇੱਕ ਹੋਰ ਉੱਘੜਵਾਂ ਗੁਣ ਇਨ੍ਹਾਂ ਦਾ ਪੰਜਾਬੀਪਨ ਹੈ।

ਕਿਸੇ ਵੇਲੇ ਇਹ ਕਿਹਾ ਜਾਂਦਾ ਸੀ ਕਿ ਗ਼ਜ਼ਲ ਇਕ ਪਰਦੇਸੀ ਸਿਨਫ਼ ਹੈ, ਇਸ ਦੀਆਂ ਜੜ੍ਹਾਂ ਪੰਜਾਬੀ ਜ਼ਬਾਨ ਦੀ ਜ਼ਮੀਨ ਵਿੱਚ ਲੱਗਣੀਆਂ ਸੰਭਵ ਨਹੀਂ, ਪਰ ਅੱਜ ਅਸੀਂ ਦੇਖਦੇ ਹਾਂ ਕਿ ਅੱਜ ਗ਼ਜ਼ਲ ਦਾ ਬੂਟਾ ਪੰਜਾਬੀ ਜ਼ਬਾਨ ਦੀ ਜ਼ਮੀਨ ਵਿੱਚ ਫਲ ਫੁੱਲ ਰਿਹਾ ਹੈ ਅਤੇ ਇਸ ਦੇ ਹੇਠਾਂ ਮਹਿਫ਼ਲਾਂ ਜੁੜਦੀਆਂ ਹਨ।



ਇੱਕ ਹੋਰ ਖ਼ਦਸ਼ਾ ਕੁਝ ਲੋਕਾਂ ਨੂੰ ਪਰੇਸ਼ਾਨ ਰੱਖਦਾ ਸੀ ਕਿ ਉਰਦੂ ਫ਼ਾਰਸੀ ਜਾਨਣ ਵਾਲੇ ਲੋਕ ਦਿਨ-ਬ-ਦਿਨ ਘਟ ਰਹੇ ਹਨ, ਇਸ ਹਾਲਤ ਵਿੱਚ ਪੰਜਾਬੀ ਹਾਲਤਾਂ ਵਿੱਚ ਨੌਜਵਾਨਾਂ ਦੀਆਂ ਗ਼ਜ਼ਲਾਂ ਵਿੱਚ ਵਧੇਰੇ ਮੌਲਿਕਤਾ ਤੇ ਵਧੇਰੇ ਪੰਜਾਬੀਪਨ ਹੈ।

ਆਪਣੇ ਇਸ ਸੰਗ੍ਰਹਿ ਨਾਲ ਕਵਿੰਦਰ ਚਾਂਦ ਪੰਜਾਬੀ ਦੇ ਨਵੇਂ ਪ੍ਰਮੁੱਖ ਗ਼ਜ਼ਲਕਾਰਾਂ ਦੀ ਕਤਾਰ ਵਿੱਚ ਸ਼ਾਮਲ ਹੋ ਗਿਆ ਹੈ। ਉਹ ਗ਼ਜ਼ਲ ਕਹਿਣ ਦਾ ਹੁਨਰ ਵੀ ਜਾਣਦਾ ਹੈ ਅਤੇ ਆਪਣੇ ਅਹਿਸਾਸਾਂ, ਭਾਵਾਂ ਤੇ ਵਿਚਾਰਾਂ ਨੂੰ ਸ਼ਬਦਾਂ ਵਿੱਚ ਸੰਭਾਲਣਾ ਵੀ ਜਾਣਦਾ ਹੈ। ਉਸ ਕੋਲ ਉਹ ਮਾਨਸਿਕ ਸਮਰੱਥਾ ਤੇ ਸੰਵੇਦਨਾ ਵੀ ਹੈ ਜੋ ਮਾਨਵ, ਸਮਾਜ ਤੇ ਸ੍ਰਿਸ਼ਟੀ ਨਾਲ ਆਪਣੀ ਸਾਂਝ ਤੇ ਟੱਕਰ ਵਿੱਚੋਂ ਪੈਦਾ ਹੁੰਦੀਆਂ ਤਰੰਗਾਂ ਨੂੰ ਮਹਿਸੂਸ ਕਰ ਸਕਣ ਦੇ ਕਾਬਲ ਬਣਾਉਂਦੀ ਹੈ। ਹੇਠ ਲਿਖੀ ਗ਼ਜ਼ਲ ਦੀ ਰਵਾਨੀ, ਸ਼ਿਲਪ ਤੇ ਬਿੰਬਾਵਲੀ ਕਵਿੰਦਰ ਚਾਂਦ ਦੀ ਸਾਧਨਾ ਦੀ ਗਵਾਹੀ ਦਿੰਦੀ ਹੈ।

- ਹੋ ਨਹੀਂ ਸਕਦੇ ਜੁਦਾ ਮਿਲਦੇ ਰਹੇ
  ਫੁੱਲ ਖ਼ੁਸ਼ਬੂ ਤੇ ਹਵਾ ਮਿਲਦੇ ਰਹੇ

- ਦੂਰ ਇੱਕ ਕੁੱਲੀ 'ਚ ਬਹਿ ਕੇ ਦੇਰ ਤੱਕ
  ਮੈਂ, ਖ਼ਾਮੋਸ਼ੀ ਤੇ ਖ਼ੁਦਾ ਮਿਲਦੇ ਰਹੇ

- ਸ਼ੀਸ਼ਿਆਂ ਦਾ ਸ਼ੁਕਰੀਆ ਦਰ ਸ਼ੁਕਰੀਆ
  ਨੈਣ ਜੋਬਨ ਤੇ ਹਯਾ ਮਿਲਦੇ ਰਹੇ

ਰਦੀਫ਼ 'ਓਹਲੇ' ਵਾਲੀ ਗ਼ਜ਼ਲ ਦੀ ਸ਼ਿਲਪ ਤੋਂ ਇਲਾਵਾ ਉਸ ਦੇ ਇਨ੍ਹਾਂ ਸ਼ੇਅਰਾਂ ਦੀ ਮੌਲਿਕਤਾ ਵੀ ਧਿਆਨ ਖਿੱਚਦੀ ਹੈ।

- ਲੁਕਣ ਦੀ ਲੋੜ ਕੀ ਹੈ ਪਰਦਿਆਂ ਜਾਂ ਚਿਲਮਨਾਂ ਓਹਲੇ
  ਦਿਲਾਂ ਦੇ ਭੇਦ ਦਫ਼ਨਾਏ ਪਏ ਨੇ ਚਿਹਰਿਆਂ ਓਹਲੇ

- ਪਿਓ ਦੀ ਪੱਗ ਘਰ ਦੀ ਲਾਜ ਵਿਚੇ ਪਿਆਰ ਦੀ ਖ਼ੁਸ਼ਬੂ
  ਇਨ੍ਹਾਂ ਕੁੜੀਆਂ ਨੇ ਕੀ ਕੁਝ ਸਾਂਭਿਆ ਹੈ ਚੁੰਨੀਆਂ ਓਹਲੇ

- ਅਸੀਂ ਤਾਂ ਰੁਤਬਿਆਂ ਦਾ ਜ਼ਿਕਰ ਸੁਣ ਕੇ ਮਿਲਣ ਆਏ ਸਾਂ
  ਬੜੇ ਬੌਣੇ ਜਿਹੇ ਬੰਦੇ ਮਿਲੇ ਸ਼ਖਸੀਅਤਾਂ ਓਹਲੇ

- ਉਚਾਈ ਵੇਖ ਕੇ ਤੂੰ ਪਿਆਸ ਆਪਣੀ ਮਾਰ ਨਾ ਬੈਠੀਂ
  ਕਿ ਕੋਈ ਝੀਲ ਹੋ ਸਕਦੀ ਹੈ ਇਨ੍ਹਾਂ ਪਰਬਤਾਂ ਓਹਲੇ

- ਕਿਵੇਂ ਮਿਲਣਾ ਹੈ ਕਿੰਝ ਮਿਲਣਾ ਹੈ ਮਿਲਣਾ ਜਾਂ ਨਹੀਂ ਮਿਲਣਾ
  ਮੇਰੇ ਕੁਝ ਯਾਰ ਖੜ੍ਹ ਕੇ ਸੋਚਦੇ ਨੇ ਰਿਸ਼ਤਿਆਂ ਓਹਲੇ

- ਸਿਰਫ਼ ਬਸ ਨਾਮ ਤੋਂ ਤਾਸੀਰ ਮਿਥਣੀ ਠੀਕ ਨਹੀਂ ਹੁੰਦੀ
  ਅਸਾਂ ਪੱਥਰ ਨੂੰ ਲੁਕਦੇ ਦੇਖਿਆ ਹੈ ਸ਼ੀਸ਼ਿਆਂ ਓਹਲੇ

ਇਸੇ ਤਰ੍ਹਾਂ ਕਈ ਹੋਰ ਸ਼ੇਅਰ ਕਵਿੰਦਰ ਚਾਂਦ ਦੀ ਪ੍ਰਤਿਭਾ ਤੇ ਸਾਧਨਾ ਦੇ ਜ਼ਾਮਨ ਬਣਦੇ ਹਨ:

- ਚਾਂਦ ਵੇਖਾਂਗੇ ਉਸ ਵਿੱਚ ਹੀ ਅਕਸ ਆਪਣਾ
  ਇੱਕ ਪੱਥਰ ਜਦੋਂ ਆਈਨਾ ਹੋ ਗਿਆ।

- ਮੇਰੀ ਆਗੋਸ਼ ਵਿੱਚ ਛੁਪਦਾ ਹੈ ਆ ਕੇ
  ਤੇਰੇ ਚਿਹਰੇ 'ਚੋਂ ਸੂਰਜ ਨਿਕਲਦਾ ਹੈ।

ਕਵਿੰਦਰ ਚਾਂਦ ਦਾ ਇਹ ਗ਼ਜ਼ਲ ਸੰਗ੍ਰਹਿ ਇਸ ਆਸ ਤੇ ਇਸ ਆਭਾਸ ਨਾਲ ਭਰ ਦਿੰਦਾ ਹੈ ਕਿ ਇਨ੍ਹਾਂ ਗ਼ਜ਼ਲਾਂ ਦਾ ਸਿਰਜਕ ਗ਼ਜ਼ਲਗੋਈ ਦੀ ਰੂਹ ਦਾ ਮਹਿਰਮ ਵੀ ਹੈ ਤੇ ਗ਼ਜ਼ਲ ਸਿਰਜਣਾ ਦੀ ਸਮਰੱਥਾ ਨਾਲ ਭਰਪੂਰ ਵੀ। ਇਸ ਸੰਗ੍ਰਹਿ ਵਿੱਚ ਉਸ ਨੇ ਬਹੁਤ ਖ਼ੂਬਸੂਰਤ ਗ਼ਜ਼ਲਾਂ ਲਿਖੀਆਂ ਨੇ। ਉਸ ਦੀ ਹਰ ਗ਼ਜ਼ਲ ਉਸ ਦੇ ਇਸ ਇਕਰਾਰ ਪਿੱਛੇ ਛੁਪੀ ਭਾਵਨਾ ਦੀ ਨੁਹਾਰ ਨੂੰ ਰੂਪਮਾਨ ਕਰਦੀ ਹੈ।

- ਸੀਨੇ ਅੰਦਰ ਚੰਦ ਉਗਾਵਾਂ ਮੱਥੇ ਸੂਰਜ
  ਨੈਣਾਂ ਦੇ ਵਿੱਚ ਧਰਤ ਸਮੋਵਾਂ ਜੀਅ ਕਰਦਾ ਏ

- ਰੂਹ ਦੀ ਪਿਆਸ ਬੁਝਾ ਸਕਦਾ ਏ ਜਿਸ ਦਾ ਪਾਣੀ
  ਓਸ ਨਦੀ ਵਿੱਚ ਬੁੱਕ ਡਬੋਵਾਂ ਜੀਅ ਕਰਦਾ ਏ

- ਗ਼ਜ਼ਲਾਂ ਵਿੱਚ ਪਰੋਣ ਤੋਂ ਪਹਿਲਾਂ ਸਭ ਸ਼ਬਦਾਂ ਨੂੰ
  ਚਾਨਣ ਦੇ ਦਰਿਆ ਵਿੱਚ ਧੋਵਾਂ ਜੀਅ ਕਰਦਾ ਏ



ਅਜਿਹੇ ਸੰਕਲਪ, ਹਲੀਮੀ ਤੇ ਅਹਿਦ ਵਾਲੇ ਸ਼ਾਇਰਾਂ ਵਿੱਚ ਬਹੁਤ ਬੁਲੰਦੀਆਂ ਛੂਹਣ ਦੀ ਸਮਰੱਥਾ ਹੁੰਦੀ ਹੈ। ਮੈਨੂੰ ਪੂਰਨ ਵਿਸ਼ਵਾਸ ਹੈ ਗ਼ਜ਼ਲ ਦੇ ਪਾਠਕ ਤੇ ਪਾਰਖੂ ਕਵਿੰਦਰ ਦੇ ਇਸ ਗ਼ਜ਼ਲ ਸੰਗ੍ਰਹਿ ਦਾ ਨਿੱਘਾ ਸੁਆਗਤ ਕਰਨਗੇ ਤੇ ਉਸ ਦੀ ਹਰ ਨਵੀਂ ਗ਼ਜ਼ਲ ਨੂੰ ਪਿਆਰ ਤੇ ਆਸ ਨਾਲ ਉਡੀਕਿਆ ਕਰਨਗੇ। ਤੇ ਹਰ ਵਾਰ ਉਨ੍ਹਾਂ ਦੀ ਆਸ ਆਪਣੀ ਪੂਰਤੀ ਨਾਲ ਸਰਸ਼ਾਰ ਹੋਇਆ ਕਰੇਗੀ।

ਆਮੀਨ!

**- ਸੁਰਜੀਤ ਪਾਤਰ**

ਲੁਕਣ ਦੀ ਲੋੜ ਕੀ ਹੈ, ਪਰਦਿਆਂ ਜਾਂ ਚਿਲਮਨਾਂ ਓਹਲੇ
ਦਿਲਾਂ ਦੇ ਭੇਦ ਦਫ਼ਨਾਏ ਪਏ ਨੇ ਚਿਹਰਿਆਂ ਓਹਲੇ

ਪਿਓ ਦੀ ਪੱਗ, ਘਰ ਦੀ ਲਾਜ ਵਿੱਚੇ ਪਿਆਰ ਦੀ ਖ਼ੁਸ਼ਬੂ
ਇਨ੍ਹਾਂ ਕੁੜੀਆਂ ਨੇ ਕੀ ਕੁਝ ਸਾਂਭਿਆ ਹੈ ਚੁੰਨੀਆਂ ਓਹਲੇ

ਅਸੀਂ ਤਾਂ ਰੁਬਬਿਆਂ ਦਾ ਜ਼ਿਕਰ ਸੁਣ ਕੇ ਮਿਲਣ ਆਏ ਸਾਂ
ਬੜੇ ਬੌਣੇ ਜਹੇ ਬੰਦੇ ਮਿਲੇ ਸ਼ਖਸੀਅਤਾਂ ਓਹਲੇ

ਕਿਸੇ ਮਜਬੂਰ ਦੇ ਨੰਗੇਜ ਵਿੱਚੋਂ ਆਬਰੂ ਝਲਕੇ
ਕਿਤੇ ਨੰਗੇਜ ਜ਼ਾਹਿਰ ਹੋ ਰਹੇ ਨੇ ਬੁਰਕਿਆਂ ਓਹਲੇ

ਕਰਜ਼ ਮਾਰੇ ਪਿਓ ਦੇ ਸੁਪਨਿਆਂ ਦੇ ਢੇਰ ਲੱਗੇ ਨੇ
ਸਕੂਲੇ ਪੜ੍ਹ ਰਹੇ ਬਾਲਾਂ ਦੇ ਉਧੜੇ ਬਸਤਿਆਂ ਓਹਲੇ

ਉਚਾਈ ਵੇਖ ਕੇ ਤੂੰ ਪਿਆਸ ਆਪਣੀ ਮਾਰ ਨਾ ਬੈਠੀਂ
ਕੋਈ ਇੱਕ ਝੀਲ ਹੋ ਸਕਦੀ ਹੈ ਇਨ੍ਹਾਂ ਪਰਬਤਾਂ ਓਹਲੇ

ਤੇਰੀ ਮਹਿਫ਼ਿਲ ਦੀ ਦੁਧੀਆ ਰੋਸ਼ਨੀ ਵਿੱਚ 'ਨ੍ਹੇਰ ਹੋਇਆ ਹੈ
ਜਦੋਂ ਨਾਚੀ ਨੇ ਗੁੰਗੇ ਵੈਣ ਪਾਏ ਹਾਸਿਆਂ ਓਹਲੇ

ਕਿਵੇਂ ਮਿਲਣਾ ਹੈ ਕਿੰਜ ਮਿਲਣਾ ਹੈ ਮਿਲਣਾ ਜਾਂ ਨਈਂ ਮਿਲਣਾ
ਮੇਰੇ ਕੁਝ ਯਾਰ ਖੜ੍ਹ ਕੇ ਸੋਚਦੇ ਨੇ ਰਿਸ਼ਤਿਆਂ ਓਹਲੇ

ਸਿਰਫ਼ ਬਸ ਨਾਮ ਤੋਂ ਤਾਸੀਰ ਮਿਥਣੀ ਠੀਕ ਨਈਂ ਹੁੰਦੀ
ਅਸਾਂ ਪੱਥਰ ਨੂੰ ਲੁਕਦੇ ਵੇਖਿਆ ਹੈ ਸੀਸ਼ਿਆਂ ਓਹਲੇ

o

ਮਨ 'ਤੇ ਸੋਕੇ ਨੇ ਰੀਝਾਂ ਤਿਰਹਾਈਆਂ ਨੇ
ਕੁੜੀਆਂ ਰਲ਼ ਕੇ ਗੁੱਡੀਆਂ ਫੂਕਣ ਆਈਆਂ ਨੇ

ਇੱਕ ਕੰਗਲੀ ਨੇ ਬਾਹਵਾਂ 'ਤੇ ਚੋਰੀ ਚੋਰੀ
ਵੱਡੀਆਂ ਵੱਡੀਆਂ ਅਸ਼ਰਫ਼ੀਆਂ ਖੁਣਵਾਈਆਂ ਨੇ

ਕਰਜ਼ਾਈ ਬਾਬੁਲ ਦੀ ਧੀ ਨੇ ਚਾਦਰ 'ਤੇ
ਸੋਨੇ ਰੰਗੀਆਂ ਮੋਰਨੀਆਂ ਕਢਵਾਈਆਂ ਨੇ

ਅੱਜ ਵੀ ਲਿੰਬ ਕੇ ਆਈਆਂ ਵਿਹੜੇ ਲੰਬੜਾਂ ਦੇ
ਕੱਲ੍ਹ ਜਿਨ੍ਹਾਂ ਦੀਆਂ ਆਪਣੀਆਂ ਕੁੜਮਾਈਆਂ ਨੇ

ਸਿੱਟੇ ਚੁਗਣ ਗਈ ਨਾ ਪਰਤੀ ਧੀ ਹਾਲੇ
ਮਾਂ ਦੀਆਂ ਅੱਖਾਂ ਪਥਰਾਈਆਂ ਪਥਰਾਈਆਂ ਨੇ

ਦਰੀਆਂ ਬੁਣ ਬੁਣ ਦਾਜ ਜਮ੍ਹਾਂ ਕਰਦੇ ਕਰਦੇ
ਅੱਲ੍ਹੜ ਉਮਰਾਂ ਪਕਿਆਈਆਂ ਪਕਿਆਈਆਂ ਨੇ

○



ਵਫ਼ਾ ਦੀ ਇੱਕ ਮੂਰਤ ਬੁੱਤ-ਘਾੜਾ ਘੜ ਗਿਆ ਹੁੰਦਾ
ਮੈਂ ਕਾਫ਼ਰ ਹੋ ਗਿਆ ਹੁੰਦਾ ਤੇ ਸੂਲੀ ਚੜ੍ਹ ਗਿਆ ਹੁੰਦਾ

ਤੂੰ ਕੁਝ ਕਤਰੇ ਵਹਾਉਣੇ ਸੀ ਤੇ ਫਿਰ ਆਵਾਜ਼ ਦੇਣੀ ਸੀ
ਮਣਾਂ-ਮੂੰਹ ਖ਼ੂਨ ਕੁਝ ਇੱਕ ਤੁਪਕਿਆਂ 'ਤੇ ਚੜ੍ਹ ਗਿਆ ਹੁੰਦਾ

ਕਿਸੇ ਸਿਰ ਤੋਂ ਤਿਲਕ ਕੇ ਮੋਢਿਆਂ ਤੋਂ ਪੈਰ ਤੱਕ ਜਾਂਦਾ
ਜੇ ਹੁੰਦਾ ਅਣਖ ਵਾਲਾ ਤਾਂ ਦੁਪੱਟਾ ਸੜ ਗਿਆ ਹੁੰਦਾ

ਬੜਾ ਪਛਤਾ ਰਿਹਾ ਇਸ ਹੋਂਦ ਨੂੰ ਸਾਬਤ ਬਚਾ ਕੇ ਵੀ
ਮੈਂ ਇੱਕ ਤਿਣਕਾ ਕਿਤੇ ਤੂਫ਼ਾਨ ਮੂਹਰੇ ਖੜ੍ਹ ਗਿਆ ਹੁੰਦਾ

ਤੂੰ ਲਿਖ ਦਿੰਦਾ ਹਵਾ ਉੱਤੇ ਤੇ ਭਾਵੇਂ ਪਾਣੀਆਂ ਉਤੇ
ਮੈਂ ਆਪਣੇ ਨਾਮ ਦੇ ਪੈਗ਼ਾਮ ਸਾਰੇ ਪੜ੍ਹ ਗਿਆ ਹੁੰਦਾ

ਅਸੀਂ ਕੰਕਰ, ਅਸੀਂ ਤਿਣਕੇ, ਅਸੀਂ ਕਲਮਾਂ, ਅਸੀਂ ਜ਼ੱਰੇ
ਜੇ ਸਾਡੀ ਹੋਂਦ ਨਾ ਹੁੰਦੀ ਤਾਂ ਸਭ ਕੁਝ ਹੜ੍ਹ ਗਿਆ ਹੁੰਦਾ

ਇਹ ਤਾਰੇ ਹਰਫ਼ ਹੁੰਦੇ ਨੇ ਕਿਤੇ ਇਲਹਾਮ ਹੋ ਜਾਂਦਾ
ਮੈਂ ਅੰਬਰ 'ਤੇ ਲਿਖੀ ਸਾਰੀ ਇਬਾਦਤ ਪੜ੍ਹ ਗਿਆ ਹੁੰਦਾ

○

ਮਹਿਕ ਵਫ਼ਾ ਦੇ ਝੂਰੇ ਲਾਰੇ ਹੁੰਦੇ ਨੇ
ਫੁੱਲ ਕਈ ਪੱਥਰ ਤੋਂ ਭਾਰੇ ਹੁੰਦੇ ਨੇ

ਉਸ ਪਾਣੀ ਵਿੱਚ ਦਿਲ ਹੁੰਦੇ ਨੇ ਮਾਵਾਂ ਦੇ
ਜੋ ਪੁੱਤਰਾਂ ਦੇ ਸਿਰ ਤੋਂ ਵਾਰੇ ਹੁੰਦੇ ਨੇ

ਕੁੜੀਓ ਚਿੜੀਓ ਸੋਨੇ ਦੇ ਪਿੰਜਰੇ ਮੂਹਰੇ
ਅਕਸਰ ਹੀ ਕੁਝ ਚੋਗ ਖਿਲਾਰੇ ਹੁੰਦੇ ਨੇ

ਪੁੱਤਰਾਂ ਦੀਆਂ ਅਸੀਸਾਂ ਦੇਵੋ ਜੀ ਸਦਕੇ
ਧੀਆਂ ਦੇ ਵੀ ਬੜੇ ਸਹਾਰੇ ਹੁੰਦੇ ਨੇ

ਹਰ ਵਾਰੀ ਔਰਤ ਹੀ ਅਬਲਾ ਨਈਂ ਹੁੰਦੀ
ਕਈ ਥਾਈਂ ਬੰਦੇ ਬੇਚਾਰੇ ਹੁੰਦੇ ਨੇ

ਬੰਦੇ ਅੰਦਰ ਇੱਕ ਸਮੁੰਦਰ ਹੁੰਦਾ ਹੈ
ਹੰਝੂ ਤਾਹੀਓਂ ਖਾਰੇ ਖਾਰੇ ਹੁੰਦੇ ਨੇ

ਕੋਈ ਵੀ ਤਾਰੀਖ਼ ਨਹੀਂ ਮੂਲੋਂ ਮਿਟਦੀ
ਰਾਖ ਨਾ ਛੇੜੋ ਵਿੱਚ ਅੰਗਾਰੇ ਹੁੰਦੇ ਨੇ

ਕੰਕਰ ਜ਼ਾਮਨ ਹੁੰਦੇ ਨੇ ਤਨਹਾਈ ਦੇ
ਕੰਢੀਂ ਬਹਿ ਜੋ ਝੀਲ 'ਚ ਮਾਰੇ ਹੁੰਦੇ ਨੇ

o



ਫੁੱਲ ਹੋ ਕੇ ਗੁਲਸ਼ਨਾਂ 'ਤੇ ਭਾਰ ਨਾ ਬਣਨਾ ਕਦੇ
ਬੱਚਿਓ ਸ਼ਬਨਮ ਬਣੋ ਅੰਗਾਰ ਨਾ ਬਣਨਾ ਕਦੇ

ਹੈ ਫ਼ਿਜ਼ਾ ਬੇਆਬਰੂ ਏਥੇ ਨਜ਼ਰ ਨਾਪਾਕ ਹੈ
ਕੰਜਕੋ ਮਰ ਜਾਣੀਓ ਮੁਟਿਆਰ ਨਾ ਬਣਨਾ ਕਦੇ

ਧਰਤ ਤੇ ਅਸਮਾਨ ਮੁੱਦਤ ਬਾਦ ਲੱਗੇ ਨੇ ਮਿਲਣ
ਐ ਹਵਾਓ ਕਮਲੀਓ ਦੀਵਾਰ ਨਾ ਬਣਨਾ ਕਦੇ

ਘੁੰਗਰੂ ਨੇ, ਪੈਰ ਨੇ, ਸੁਰ ਹੈ ਅਤੇ ਸੰਗੀਤ ਹੈ
ਏਸ ਮੰਦਰ ਨੂੰ ਕਹੋ ਬਾਜ਼ਾਰ ਨਾ ਬਣਨਾ ਕਦੇ

ਆਖਿਆ ਫੁੱਲਾਂ ਨੂੰ ਮੈਂ ਕਿਰਦਾਰ ਸੁੱਚਾ ਰੱਖਿਓ
ਨਿੱਤ ਵਿਕਦੀ ਜ਼ੁਲਫ਼ ਦਾ ਸ਼ਿੰਗਾਰ ਨਾ ਬਣਨਾ ਕਦੇ

'ਚਾਂਦ' ਦੀ ਦੇਵੀ ਹੈਂ ਤੂੰ ਪੂਜਾ ਦੇ ਲਾਇਕ ਹੀ ਰਹੀਂ
ਐ ਕਲਾ ਐ ਸੁਰਸਤੀ ਰੁਜ਼ਗਾਰ ਨਾ ਬਣਨਾ ਕਦੇ

o

ਨਦੀ ਵਗਦੀ ਰਵ੍ਹੇ ਬੇਸ਼ਕ ਕੋਲੋਂ ਦੀ ਨਿਕਲ ਜਾਵੇ
ਮੇਰੇ ਜੀਵਨ ਦੀ ਸਾਰੀ ਤਿਸ਼ਨਗੀ ਪਾਣੀ 'ਚ ਰਲ਼ ਜਾਵੇ

ਉਹ ਸਾਰੀ ਉਮਰ ਆਪਣੇ ਆਪ ਨੂੰ ਪਹਿਚਾਨ ਨਾ ਸਕਿਆ
ਕਦੇ ਸ਼ੀਸ਼ਾ ਬਦਲ ਜਾਵੇ ਕਦੇ ਚਿਹਰਾ ਬਦਲ ਜਾਵੇ

ਮੈਂ ਚਾਹੁੰਨਾ ਹਾਂ ਤੇਰੇ ਚਿਹਰੇ 'ਚੋਂ ਨਿਕਲੇ ਰੋਜ਼ ਹੀ ਸੂਰਜ
ਮੈਂ ਚਾਹੁੰਨਾ ਹਾਂ ਮੇਰੀ ਬੁੱਕਲ 'ਚ ਆ ਕੇ ਰੋਜ਼ ਢਲ਼ ਜਾਵੇ

ਤੁਸੀਂ ਪੱਥਰ ਨੂੰ ਪੱਥਰ ਆਖ ਕੇ ਸਿਰ ਚਾੜ੍ਹ ਬੈਠੇ ਹੋ
ਅਸਾਡੇ ਮੋਮ ਕਹਿੰਦੇ ਸਾਰ ਹੀ ਪੱਥਰ ਪਿਘਲ ਜਾਵੇ

ਤੁਸੀਂ ਕਿਰਨਾਂ ਚਿਰਾਗਾਂ ਦੀਵਿਆਂ ਦੀ ਬਾਤ ਕਰਦੇ ਹੋ
ਮੈਂ ਚਾਹੁੰਨਾ ਹਾਂ ਮੇਰੇ ਮੱਥੇ 'ਚ ਸੂਰਜ ਚਾਂਦ ਬਲ਼ ਜਾਵੇ

ਅਸੀਂ ਤਾਂ ਜਾਣਕੇ ਤਿਲਕਾਂਗੇ ਡੂੰਘੀ ਝੀਲ ਦੇ ਅੰਦਰ
ਜਿਦ੍ਹਾ ਸਰਦਾ ਹੈ ਛੱਲਾਂ ਵੇਖਕੇ ਬੇਸ਼ਕ ਸੰਭਲ ਜਾਵੇ

ਹਵਾ ਵਿੱਚ ਰੰਗ ਹੁੰਦੇ ਨੇ ਮੁਹੱਬਤ ਦੇ, ਬੈਰਾਗਾਂ ਦੇ
ਹਵਾ ਨੂੰ ਅਰਜ਼ ਹੈ ਮੇਰੇ 'ਤੇ ਦੋਨੋਂ ਰੰਗ ਮਲ਼ ਜਾਵੇ



ਮੈਂ ਆਪੇ ਸਮਝ ਲਾਂਗਾ ਪੈਰ ਆਪਣਾ ਧਰਦਿਆਂ ਅੰਦਰ
ਬੜਾ ਹੀ ਫ਼ਰਕ ਹੁੰਦਾ ਹੈ ਮਕਾਨਾਂ ਤੇ ਘਰਾਂ ਅੰਦਰ

ਨਾ ਮੇਰੇ ਬੁੱਲ੍ਹ ਸੁੱਕੇ ਨੇ ਨਾ ਮੇਰੀ ਰੂਹ ਪਿਆਸੀ ਹੈ
ਅਸਾਂ ਇੱਕ ਝੀਲ ਸਿਰਜੀ ਸੋਚ ਦੇ ਮਾਰੂਥਲਾਂ ਅੰਦਰ

ਉੱਡਣ ਦੀ ਚਾਹ ਜਿਹੀ ਹੋਵੇ ਤਾਂ ਉੱਡ ਸਕਦਾ ਹੈ ਬੰਦਾ ਵੀ
ਨਹੀਂ ਤਾਂ ਹੋਰ ਕੀ ਜਾਦੂ ਹੈ ਪੰਛੀ ਦੇ ਪਰਾਂ ਅੰਦਰ ?

ਅਸੀਂ ਸ਼ਹਿਰਾਂ 'ਚ ਵੀ ਅਪਣੱਤ ਤੋਂ, ਸਾਂਝਾਂ ਤੋਂ ਵਿਰਵੇ ਹਾਂ
ਨਹੀਂ ਲਾਜ਼ਿਮ ਕਿ ਹੁਣ ਬਨਵਾਸ ਕੱਟੀਦੈ ਬਨਾਂ ਅੰਦਰ

ਤੁਹਾਨੂੰ ਪਰਖਿਆ ਤਾਂ ਦੇਖਿਆ ਚਿੱਟੀ ਜਹੀ ਸ਼ੈਅ ਸੀ
ਅਸੀਂ ਤਾਂ ਸਮਝਦੇ ਸੀ ਖ਼ੂਨ ਹੁੰਦੈ ਨਾੜੀਆਂ ਅੰਦਰ

ਮੈਂ ਛੱਤ 'ਤੇ ਲੇਟ ਕੇ ਅਕਸਰ ਹੀ ਅੰਬਰ ਤੱਕਦਾ ਰਹਿਨਾਂ
ਮੇਰੇ ਪੁਰਖਾਂ ਦੇ ਚਿਹਰੇ ਰਲਗਡੇ ਨੇ ਤਾਰਿਆਂ ਅੰਦਰ

ਮੈਂ ਮੰਦਰ ਕੀ ਬਨਾਉਣਾ ਹੈ, ਮੈਂ ਮੰਦਰ ਹੋ ਗਿਆਂ ਆਪੇ
ਕਿਸੇ ਇੱਕ ਰਾਤ ਕੱਟੀ ਹੈ ਮੇਰੇ ਮਨ ਦੀ ਸਰਾਂ ਅੰਦਰ

ਕਦੇ ਜੂਝੀ ਸੀ ਵੱਖਰੀ ਹੋਂਦ ਬਦਲੇ, ਇੱਜ਼ਤਾਂ ਬਦਲੇ
ਇਹ ਜੰਗਜੂ ਕੌਮ ਅੱਜ ਕੱਲ੍ਹ ਲੜ ਰਹੀ ਹੈ ਗੋਲਕਾਂ ਬਦਲੇ

ਅਸੀਂ ਸੀਨੇ 'ਚੋਂ ਸੋਚਾਂ 'ਚੋਂ ਹਰਿੱਕ ਗੁਰਧਾਮ ਢਾਅ ਦਿੱਤਾ
ਤੇ ਹੁਣ ਲੜਦੇ ਹਾਂ ਅੰਮ੍ਰਿਤਸਰ ਅਤੇ ਨਨਕਾਣਿਆਂ ਬਦਲੇ

ਅਸੀਂ ਚਮਕੌਰ ਦਾ, ਸਰਹਿੰਦ ਦਾ ਕੁਝ ਕਰਜ਼ ਦੇਣਾ ਹੈ
ਵਸੂਲੀ ਜਾ ਰਹੇ ਹਾਂ ਸੂਦ ਆਪਣੇ ਕਰਜ਼ਿਆਂ ਬਦਲੇ

ਅਸੀਂ ਲੰਗਰ ਦੇ ਪਿੱਛੇ ਸੋਚ ਮੁੱਢਲੀ ਭੁੱਲ ਚੁੱਕੇ ਹਾਂ
ਮੇਰੇ ਸਰਦਾਰ ਬਾਂਕੇ ਲੜ ਰਹੇ ਨੇ ਪੰਗਤਾਂ ਬਦਲੇ

ਅਸੀਂ ਤਨਖਾਹੀਏ ਸਾਰੇ ਹਾਂ ਆਪਣੇ ਅੰਦਰੋਂ ਪੁੱਛੋ
ਤੇ ਜਾਰੀ ਹੁਕਮਨਾਮੇ ਕਰ ਰਹੇ ਹਾਂ ਮਾਫ਼ੀਆਂ ਬਦਲੇ

ਅਸੀਂ ਹਰੀਮੰਦਰਾਂ ਦੇ ਚਾਰ ਬੂਹੇ ਰੱਖੀਏ ਤਾਂ ਵੀ
ਬੜਾ ਹੀ ਫ਼ਿਕਰ ਕਰੀਏ ਸਹਿਜਧਾਰੀ ਵੋਟਰਾਂ ਬਦਲੇ

ਅਸੀਂ ਬਾਣੀ ਦੇ ਜਾਪਾਂ ਤੇ ਅਮਲ ਵਿੱਚ ਫ਼ਰਕ ਨਾ ਕੀਤਾ
ਗੁਰਾਂ ਦੇ ਪਾਠ ਥਾਂ-ਥਾਂ ਵਿਕ ਰਹੇ ਨੇ ਪੈਸਿਆਂ ਬਦਲੇ

ਅਸੀਂ ਪਹਿਰਾਵਿਆਂ ਨੂੰ ਵੇਖ ਕੇ ਵਿਵਹਾਰ ਕਰਦੇ ਹਾਂ
ਤੇ ਚਿੰਤਾ ਬਾਣਿਆਂ ਦੀ ਕਰ ਰਹੇ ਹਾਂ ਬਾਣੀਆਂ ਬਦਲੇ





ਸਿਰਾਂ 'ਤੇ ਲਾਲ, ਹਰੀਆਂ, ਨੀਲੀਆਂ ਜਾਂ ਪੀਲੀਆਂ ਪੱਗਾਂ
ਮੇਰੀ ਪੰਜਾਬੀਅਤ ਦਾ ਮਾਣ ਨੇ ਇਹ ਸੁਹਣੀਆਂ ਪੱਗਾਂ

ਅਸੀਂ ਪੱਗਾਂ ਦੇ ਏਕੇ ਨਾਲ ਹੀ ਨਾਦਰ ਭਜਾਏ ਨੇ
ਅਸੀਂ ਕੱਖਾਂ ਜਹੇ ਹੋਏ ਜਦੋਂ ਹੁਣ ਲੜਦੀਆਂ ਪੱਗਾਂ

ਕਦੇ ਦਿਸਦੀ ਹੈ ਸਿਰ ਉਤੇ, ਕਦੇ ਅਮਲਾਂ 'ਚੋਂ ਦੀਂਹਦੀ ਹੈ
ਜਿਵੇਂ ਊਧਮ, ਭਗਤ ਸਿੰਘ ਨੇ ਦਿਲਾਂ 'ਤੇ ਬੰਨ੍ਹੀਆਂ ਪੱਗਾਂ

ਜੋ ਮੇਰੇ ਸੀਸ 'ਤੇ ਬੱਝੀ ਹੈ ਸੀਨੇ ਵਿੱਚ ਉੱਕਰੀ ਹੈ
ਜੋ ਸੀਨੇ ਵਿੱਚ ਨਾ ਉੱਕਰਨ ਉਹ ਪੈਰੀਂ ਰੁਲਦੀਆਂ ਪੱਗਾਂ

ਮੇਰੇ ਇਤਿਹਾਸ ਦੇ ਸਿਰ 'ਤੇ ਕਈ ਪੱਗਾਂ ਸਦੀਵੀ ਨੇ
ਜਿਵੇਂ ਕੱਚੀ ਗੜ੍ਹੀ ਜਾਂ ਕੰਧ ਪੱਕੀ ਵਰਗੀਆਂ ਪੱਗਾਂ

ਇਹ ਪਹਿਰਾਵਾ ਦਿਲਾਂ ਦਾ ਸੀਸ ਤੱਕ ਮਹਿਦੂਦ ਕੀਤਾ ਹੈ
ਕਰੋੜਾਂ ਤੋਂ ਹਜ਼ਾਰਾਂ ਤੀਕ ਤਾਹੀਓਂ ਸਿਮਟੀਆਂ ਪੱਗਾਂ

ਰਹੇ ਚੌਧਰ ਹਵਸ ਖ਼ੁਦਗਰਜ਼ੀਆਂ ਲਾਲਚ ਮਨਾਂ ਅੰਦਰ
ਸਦਾ ਹੱਸਦੇ ਸਿਰਾਂ 'ਤੇ ਦੇਖੀਆਂ ਮੈਂ ਰੋਂਦੀਆਂ ਪੱਗਾਂ

ਹਿਮਾਲਾ ਸੀਸ ਹੈ ਸਾਡਾ ਤੇ ਪੱਗ ਕਸ਼ਮੀਰ ਹੈ ਸਾਡੀ
ਕਦੋਂ ਅਣਖੀਂ ਸਿਰਾਂ ਤੋਂ ਲੱਥੀਆਂ ਅਣਖੀਲੀਆਂ ਪੱਗਾਂ ?



ਸਾਜ਼ ਕਹੇ ਕੀ ? ਕੀ ਜਾਣਾਂ, ਸਾਜ਼ਿੰਦਾ ਹਾਂ
ਬਸ ਸੂਖ਼ਮ ਤਾਰਾਂ ਨੂੰ ਹਰਕਤ ਦਿੰਦਾ ਹਾਂ

ਜਦ ਕੁਦਰਤ ਦਾ ਚੁੰਮਣ ਲੈਣਾ ਹੁੰਦਾ ਹੈ
ਤ੍ਰੇਲ ਭਰੀ ਪੱਤੀ 'ਤੇ ਬੁੱਲ੍ਹ ਰੱਖ ਦਿੰਦਾ ਹਾਂ

ਖੰਭਾਂ ਨੂੰ ਤਲਵਾਰ ਬਣਾਉਣਾ ਪੈਂਦਾ ਹੈ
ਬਾਜ਼ਾਂ ਦੀ ਨਗਰੀ ਵਿੱਚ ਸੁਹਲ ਪਰਿੰਦਾ ਹਾਂ

ਚੰਨ ਧਰਤੀ ਦੀ ਪ੍ਰੇਮ ਕ੍ਰੀੜਾ 'ਚੋਂ ਉਪਜੀ
ਕਵਿਤਾ ਰੂਪੀ ਨਗਰੀ ਦਾ ਬਾਸ਼ਿੰਦਾ ਹਾਂ

ਘਰ ਦੇ ਬਾਹਰ ਤਾਂ ਲਿਖਿਆ ਸੀ 'ਜੀ ਆਇਆਂ'
ਚਿਹਰੇ ਉੱਤੇ ਲਿਖਿਆ ਸੀ 'ਸ਼ਰਮਿੰਦਾ' ਹਾਂ

ਮੈਨੂੰ ਆਪਣੇ ਅੰਦਰ 'ਚਾਂਦ' ਨਹੀਂ ਮਿਲਦਾ
ਮੈਂ ਕਿਧਰੇ ਤੇਰੇ ਹੀ ਅੰਦਰ ਜ਼ਿੰਦਾ ਹਾਂ

○



ਜੰਗਲ ਵਿੱਚ ਇਕੱਲਾ ਹੋਵਾਂ ਜੀਅ ਕਰਦਾ ਏ
ਰੁੱਖਾਂ ਦੇ ਗਲ ਲੱਗ ਕੇ ਰੋਵਾਂ, ਜੀਅ ਕਰਦਾ ਏ

ਸੀਨੇ ਅੰਦਰ ਚਾਂਦ ਉਗਾਵਾਂ ਮੱਥੇ ਸੂਰਜ
ਨੈਣਾਂ ਦੇ ਵਿੱਚ ਧਰਤ ਸਮੋਵਾਂ ਜੀਅ ਕਰਦਾ ਏ

ਗ਼ਜ਼ਲਾਂ ਵਿੱਚ ਪਰੋਣ ਤੋਂ ਪਹਿਲਾਂ ਸਭ ਸ਼ਬਦਾਂ ਨੂੰ
ਚਾਨਣ ਦੇ ਦਰਿਆ ਵਿੱਚ ਧੋਵਾਂ ਜੀਅ ਕਰਦਾ ਏ

ਰੂਹ ਦੀ ਪਿਆਸ ਬੁਝਾ ਸਕਦਾ ਏ ਜਿਸ ਦਾ ਪਾਣੀ
ਓਸ ਨਦੀ ਵਿੱਚ ਬੁੱਕ ਡੁਬੋਵਾਂ ਜੀਅ ਕਰਦਾ ਏ

ਆਪਣੇ ਅੰਦਰਲੇ ਸ਼ੀਸ਼ੇ ਵਿੱਚ ਆਪਾ ਤੱਕਾਂ
ਕਾਸ਼! ਮੈਂ ਅਪਣੇ ਸਨਮੁੱਖ ਹੋਵਾਂ ਜੀਅ ਕਰਦਾ ਏ

ਰੁੱਖ ਫਕੀਰਾਂ ਦੀ ਰੂਹ ਨੇ ਜਾਂ ਵਿਛੜੇ ਮਾਪੇ
ਜਾ ਜਾ ਰੁੱਖਾਂ ਵਿੱਚ ਖੜੋਵਾਂ ਜੀਅ ਕਰਦਾ ਏ

○

ਖ਼ੁਸ਼ਬੂਆਂ ਨੂੰ ਦੱਸ ਮੈਂ ਕਿੱਥੇ ਲੁਕਾਵਾਂ
ਬਹੁਤ ਹੀ ਗੁਸਤਾਖ਼ ਨੇ ਚੰਚਲ ਹਵਾਵਾਂ

ਰੋਜ਼ ਸੀਤਾ-ਹਰਨ ਹੁੰਦੇ ਨੇ ਹਜ਼ਾਰਾਂ
ਦੱਸ ਏਨੇ ਰਾਮ ਮੈਂ ਕਿੱਥੋਂ ਲਿਆਵਾਂ

ਪਰਤ ਆਵੇਗਾ ਮੇਰਾ ਮੁਰਸ਼ਦ ਯਕੀਨਨ
ਦਿਲ ਦੇ ਸਿੰਘਾਸਨ 'ਤੇ ਪਈਆਂ ਨੇ ਖੜਾਵਾਂ

ਸ਼ਾਂਤ ਨਦੀਆਂ ਵਿੱਚ ਹਲਚਲ ਛਿੜ ਪਈ ਹੈ
ਪਾਣੀਆਂ ਦੇ ਜਿਸਮ ਨੂੰ ਚੁੰਮਣ ਹਵਾਵਾਂ

ਸੀਨਿਆਂ ਵਿੱਚ ਰਿਸ ਰਹੇ ਕਸ਼ਮੀਰ ਕਾਬੁਲ
ਜ਼ਖ਼ਮ ਆਦਮਜ਼ਾਤ ਦੇ ਕੀਹਨੂੰ ਦਿਖਾਵਾਂ

ਓਸ ਔਰਤ ਵਿੱਚ ਕੀ ਕੀ ਘੁਲ਼ ਗਿਆ ਹੈ
ਦੇਵੀਆਂ ਕੁਝ ਦਾਸੀਆਂ ਕਈ ਅਪਸਰਾਵਾਂ

ਪਾਣੀਆਂ ਵਿੱਚ ਜਿਸ ਤਰ੍ਹਾਂ ਮੁਰਗਾਬੀਆਂ ਨੇ
ਮਨ ਦੇ ਅੰਦਰ ਤਰਦੀਆਂ ਨੇ ਭਾਵਨਾਵਾਂ

ਦੱਸ ਰੱਬਾ ਵਿੱਛੜੇ ਕਿਸ ਮੁੱਲ ਮਿਲਦੇ
ਪੁੱਤ ਮਾਵਾਂ ਨੂੰ ਅਤੇ ਪੁੱਤਾਂ ਨੂੰ ਮਾਵਾਂ

ਸ਼ਬਦ ਜੰਗਲ ਵਿੱਚ ਮੈਂ ਵੀ ਉੱਗਿਆ ਹਾਂ
ਕਾਸ਼ ਮੈਂ ਚੰਦਨ ਬਣਾਂ! ਮਹਿਕਾਂ ਖਿੰਡਾਵਾਂ

o



ਬੰਦੇ ਅੰਦਰ ਕੁਝ ਜਿਹਾ ਭਰ ਜਾਂਦਾ ਹੈ
ਜੀਹਦੇ ਅੰਦਰਲਾ ਬੱਚਾ ਮਰ ਜਾਂਦਾ ਹੈ

ਸੱਤ ਸਮੁੰਦਰ ਪਾਰੋਂ ਕੋਈ ਹਰ ਰਾਤੀਂ
ਦਿਲ ਦੇ ਬੂਹੇ 'ਤੇ ਦਸਤਕ ਕਰ ਜਾਂਦਾ ਹੈ

ਰੋਟੀ ਵਾਂਗ ਤਕਾ ਕੇ ਪੂਰਨ ਚੰਦਰਮਾ
ਭੁੱਖੇ ਬਾਲ ਦਾ ਪੇਟ ਜਿਹਾ ਭਰ ਜਾਂਦਾ ਹੈ

ਨਾਰੀ ਧਰਤੀ ਹੁੰਦੀ ਹੈ ਜਰ ਲੈਂਦੀ ਹੈ
ਬੰਦਾ ਬੱਦਲ ਹੁੰਦਾ ਹੈ ਵਰ੍ਹ ਜਾਂਦਾ ਹੈ

ਗ਼ਜ਼ਲਾਂ ਨੇ ਸਾਗਰ ਤੇ ਮਿਸਰੇ ਨੇ ਨਦੀਆਂ
ਡੁੱਬਣ ਵਾਲਾ ਹੀ ਅਕਸਰ ਤਰ ਜਾਂਦਾ ਹੈ

ਡਾਲੀ ਵਰਗੀ ਬਾਂਹ ਤੇ ਹੱਥੀਂ ਗੁਲਦਸਤਾ
ਕੋਈ ਯਾਦਾਂ ਦੇ ਮਹਿਲੀਂ ਧਰ ਜਾਂਦਾ ਹੈ

o

ਨਦੀਆਂ ਨੇ ਕੋਲ ਆਣ ਕੇ ਪਾਸਾ ਵਟਾ ਲਿਆ
ਮੈਂ ਜ਼ਿੰਦਗੀ ਦੀ ਪਿਆਸ ਨੂੰ ਪਾਣੀ ਬਣਾ ਲਿਆ

ਮੂਰਤ ਦੇ ਬੁੱਲ੍ਹ ਹਿਲਦੇ ਤੱਕ ਬੁੱਤ-ਤਰਾਸ਼ ਨੇ
ਆਪਣੀ ਕਲਾ ਨੂੰ ਚੁੰਮਿਆ ਤੇ ਸਿਰ ਨਿਵਾ ਲਿਆ

ਖੰਜਰ 'ਚ ਵੱਜਦਾ ਹਾਂ ਸਗੋਂ ਜਾਣ ਜਾਣ ਕੇ
ਪੀੜਾਂ ਦਾ ਸਾਰੇ ਦਰਦ ਦਾ ਮੈਂ ਭੇਦ ਪਾ ਲਿਆ

ਯਾਰਾਂ ਦੇ ਦਿੱਤੇ ਜ਼ਖ਼ਮ 'ਤੇ ਆਇਆ ਅੰਗੂਰ ਤਾਂ
ਮਰਹਮ 'ਚ ਨਮਕ ਘੋਲ ਕੇ ਫੱਟਾਂ 'ਤੇ ਲਾ ਲਿਆ

ਨਫ਼ਰਤ ਤੇ ਪਿਆਰ ਸੋਚ ਦੇ ਦੋ ਪਹਿਲੂਆਂ ਦੇ ਨਾਮ
ਜਿਦਾਂ ਦਾ ਸੋਚਿਆ ਕਿਸੇ ਉਦਾਂ ਦਾ ਪਾ ਲਿਆ

ਚੰਗਾ ਹੈ ਮੇਰੇ ਮਾਲਕਾ ਆਏ ਨੇ ਦਿਨ-ਬੁਰੇ
ਏਸੇ ਬਹਾਨੇ ਦੋਸਤਾਂ ਨੂੰ ਆਜ਼ਮਾ ਲਿਆ

ਮੇਰੀ ਹੀ ਸੋਚ ਨੇ ਮੇਰੇ ਅਪਣੇ ਵਜੂਦ ਨੂੰ
ਤਿਣਕਾ ਬਣਾ ਲਿਆ ਕਦੇ ਪਰਬਤ ਬਣਾ ਲਿਆ

o



ਅੱਖ ਦੀ ਸ਼ਰਮ ਵਿਕੀ ਲਾਜ ਤੇ ਪਰਦਾ ਵਿਕਿਆ
ਅੱਜ ਤਹਿਜ਼ੀਬ ਦਾ ਰੁਤਬਾ ਬੜਾ ਸਸਤਾ ਵਿਕਿਆ

ਜਿਉਂਦਿਆਂ ਕੌਣ ਭਲਾ ਜਿਸਮ ਫਰੋਸ਼ੀ ਕਰਦੈ
ਏਸ ਮੰਡੀ 'ਚ ਸਦਾ ਬੋਲਦਾ ਮੁਰਦਾ ਵਿਕਿਆ

ਅੱਜ ਤਹਿਜ਼ੀਬ ਦੀ ਮੰਡੀ 'ਚ ਸ਼ਰਮ ਪਿੱਟੀ ਹੈ
ਕੌਡੀਆਂ ਭਾਅ ਕਿਤੇ ਚੁੰਨੀ ਕਿਤੇ ਚੂੜਾ ਵਿਕਿਆ

ਅੰਨ ਦੇ ਛਲਕਦੇ ਭੰਡਾਰ ਸਲਾਮਤ ਸਾਡੇ
ਇੱਕ ਰੋਟੀ ਦੇ ਲਈ ਨਾਰ ਦਾ ਜਲਵਾ ਵਿਕਿਆ

ਨਜ਼ਮ ਵਿਕਦੀ ਹੈ, ਗ਼ਜ਼ਲ ਵਿਕਦੀ, ਵਿਕਾਊ ਨੇ ਖ਼ਿਆਲ
ਸੱਦਾ ਪੱਤਰ ਨੇ ਵਿਕਾਊ ਤੇ ਮੁਸ਼ੈਹਰਾ ਵਿਕਿਆ

ਦਾਜ ਜ਼ੇਵਰ ਅਤੇ ਚਾਂਦੀ ਦੇ ਘੜੇ ਮੰਗ ਲਏ
ਇੱਕ ਪਰਿਵਾਰ ਦੀ ਗ਼ੈਰਤ ਸਣੇ ਦੁਲਹਾ ਵਿਕਿਆ

ਓਸ ਮਾਲੀ 'ਤੇ ਵੀ ਲਾਅਨਤ ਹੈ ਜੀਹਦੇ ਜੀਊਂਦੇ ਜੀ
ਏਸ ਗੁਲਸ਼ਨ 'ਚੋਂ ਕੋਈ ਫੁੱਲ ਮਹਿਕਦਾ ਵਿਕਿਆ

o

ਮੈਂ ਉੱਡ ਕੇ ਪਹੁੰਚ ਜਾਵਾਂਗਾ ਤੂੰ ਘਰ ਰੱਖੀ ਘਰਾਂ ਵਰਗਾ
ਮੈਂ ਬਾਹਵਾਂ ਨੂੰ ਬਣਾ ਸਕਦਾ ਹਾਂ ਪੰਛੀ ਦੇ ਪਰਾਂ ਵਰਗਾ

ਚਿਰਾਗਾਂ ਮੋਮਬੱਤੀਆਂ ਨੂੰ ਹਵਾ ਨੇ ਖਾ ਹੀ ਜਾਣਾ ਹੈ
ਅਸਾਂ ਲੋਕਾਂ ਦੇ ਅੰਦਰ ਬਾਲਣੈਂ ਕੁਝ ਸੂਰਜਾਂ ਵਰਗਾ

ਕੋਈ ਟੀਸੀ ਵੀ ਮੇਰੇ ਸਿਦਕ ਤੋਂ ਉੱਚੀ ਨਹੀਂ ਹੁੰਦੀ
ਮੇਰੇ ਪੈਰਾਂ ਨੂੰ ਮਿਲਦਾ ਹੈ ਜਦੋਂ ਕੁਝ ਠੋਹਕਰਾਂ ਵਰਗਾ

ਮੈਂ ਛੱਤ 'ਤੇ ਲੇਟ ਕੇ ਅਕਸਰ ਹੀ ਤਾਰੇ ਵੇਖਦਾ ਰਹਿਨਾਂ
ਇਨ੍ਹਾਂ ਵਿੱਚ ਇੱਕ ਚਿਹਰਾ ਹੈ ਗਵਾਚੀ ਹੋਈ ਮਾਂ ਵਰਗਾ

ਬਨਾਂ 'ਚੋਂ ਲੰਘਦੈ ਜਦ ਵੀ ਤਾਂ ਪੱਤੇ ਛੇੜਦੇ ਸਰਗਮ
ਉਹ ਮੇਰਾ ਯਾਰ ਹੈ ਸੋਹਣਾ ਉਹ ਬੰਦਾ ਹੈ ਸੁਰਾਂ ਵਰਗਾ

ਮੈਂ ਉਸ ਰਿਸ਼ਤੇ ਨੂੰ ਦੱਸੋ ਕਿੰਜ ਇੱਕ ਹੀ ਨਾਮ ਦੇ ਦੇਵਾਂ
ਕਦੇ ਜੋ ਸ਼ੁਅਲਿਆਂ ਵਰਗਾ ਕਦੇ ਜੋ ਸ਼ਬਨਮਾਂ ਵਰਗਾ

○



ਖ਼ੂਬ ਨੇ ਖ਼ਾਮੋਸ਼ੀਆਂ ਦੇ ਕਾਰਵਾਂ
ਚੁੱਪ ਵਿੱਚੋਂ ਵੀ ਕਈ 'ਵਾਜਾਂ' ਸੁਣਾਂ

ਮੰਨਿਆਂ ਕਿ ਲਬ ਬਹੁਤ ਲਬਰੇਜ਼ ਨੇ
ਵਿਸ਼-ਕੁੜੀ ਦਾ ਪਰ ਕਿਵੇਂ ਚੁੰਮਣ ਲਵਾਂ

ਡੀਕ ਕੇ ਨਦੀਆਂ ਹੀ ਮੈਂ ਪੀ ਲਵਾਂ
ਸੋਚਦਾ ਹਾਂ ਪਿਆਸ ਹੀ ਮੈਂ ਪੀ ਲਵਾਂ

ਤੂੰ ਮੇਰਾ ਮਹਿਬੂਬ ਹੈਂ ਮੰਦਰ ਵੀ ਤੂੰ
ਦੱਸ ਕਿੱਥੇ ਬੁੱਲ੍ਹ ਕਿੱਥੇ ਸਿਰ ਧਰਾਂ

ਮੌਤ ਤਾਂ ਆਈ ਸੀ ਮੈਨੂੰ ਲੈਣ ਨੂੰ
ਕਹਿ ਗਈ ਜੀਵੇਂ ਸਦਾ ਤੂੰ ਜਾਂਦਿਆਂ

ਤੂੰ ਕਦੇ ਮੀਰਾ ਬਣੀਂ, ਮਰੀਅਮ ਕਦੇ
ਕਿਸ ਤਰ੍ਹਾਂ ਮੈਂ ਕ੍ਰਿਸ਼ਨ ਤੇ ਈਸਾ ਬਣਾਂ

'ਨੇਰ੍ਹਿਆਂ ਦੀ ਈਰਖਾ ਮਨਜ਼ੂਰ ਹੈ
ਕਾਸ਼! ਮੈਂ ਸੂਰਜ ਤਰ੍ਹਾਂ ਨਿਕਲ ਸਕਾਂ

○

ਹੋ ਗਏ ਜੰਗਲ 'ਚ ਹਾਂ ਮਸ਼ਹੂਰ ਬਹੁਤ
ਆ ਗਏ ਆਬਾਦੀਆਂ ਤੋਂ ਦੂਰ ਬਹੁਤ

ਮੰਗਦੇ ਸੜਕਾਂ 'ਤੇ ਬੱਚੇ ਰੋਕ ਲਓ
ਰੁਲ਼ ਰਿਹਾ ਹੈ ਜ਼ਿੰਦਗੀ ਦਾ ਨੂਰ ਬਹੁਤ

ਵੇਖਦੈ ਢਾਰੇ ਵੀ, ਸੁੱਕੇ ਖੇਤ ਵੀ
ਬਾਰਿਸ਼ਾਂ ਵਾਲਾ ਵੀ ਹੈ ਮਜਬੂਰ ਬਹੁਤ

ਆਖਿਆ ਪੌਣਾਂ ਨੂੰ ਸਹਿਮੇ ਪੱਤਿਆਂ
ਨਾ ਵਗੋ ਇਸ ਵਾਰ ਆਇਐ ਬੂਰ ਬਹੁਤ

ਮਾਂਗ ਸੁੰਨੀ ਮੰਗਦੀ ਤਾਰੇ ਨਹੀਂ
ਏਸ ਨੂੰ ਰੱਤੀ ਕੁ ਭਰ ਸੰਧੂਰ ਬਹੁਤ

ਪਾ ਲਵਾਂ ਕੁੱਲੀ ਮੈਂ ਇਹਦੇ ਬਾਹਰਵਾਰ
ਸ਼ਹਿਰ ਤੇਰਾ ਹੋ ਗਿਐ ਮਗ਼ਰੂਰ ਬਹੁਤ

ਤੁਰ ਪਿਆਂ ਤੈਨੂੰ ਮਿਲਣ, ਅੱਖਾਂ ਮਟੀਰ
ਪੈਰ ਹੇਠਾਂ ਆ ਗਏ ਦਸਤੂਰ ਬਹੁਤ

ਰੰਜਿਸ਼ਾਂ, ਨਫ਼ਰਤ, ਹਵਸ, ਮਗ਼ਰੂਰੀਆਂ
'ਚਾਂਦ' ਜੀਵਨ ਇੱਕ ਹੈ ਨਾਸੂਰ ਬਹੁਤ

ੴ



ਜ਼ਿੰਦਗੀ ਨੂੰ ਸੰਦਲੀ ਪ੍ਰਭਾਤ ਦਾ
ਕੌਣ ਹੋਕਾ ਦੇ ਰਿਹਾ ਹੈ ਰਾਤ ਦਾ

ਅਣਪਛਾਤੀ ਨਾ ਕਹੋ ਇਸ ਲਾਸ਼ ਨੂੰ
ਹਰ ਕੋਈ ਪੁੱਤਰ ਹੈ ਆਦਮਜ਼ਾਤ ਦਾ

ਬਣ ਨਹੀਂ ਸਕਿਆ ਮੈਂ ਸੂਰਜ ਗ਼ਮ ਨਹੀਂ
ਬਣ ਗਿਆਂ ਜੁਗਨੂੰ ਹਨੇਰੀ ਰਾਤ ਦਾ

ਬਿਜਲੀਆਂ ਦੀ ਕੜਕ ਤੋਂ ਡਰਿਆ ਨਾ ਕਰ
ਏਸ ਵਿੱਚ ਹੁੰਦਾ ਹੈ ਦਿਲ ਬਰਸਾਤ ਦਾ

ਭੁੱਲ੍ਹ ਕੇ ਰਲ਼ ਗਏ, ਪਛਾਣੇ ਨਾ ਗਏ
ਖ਼ੂਨ ਦਾ ਰੰਗ ਲਾਲ ਸੀ ਹਰ ਜ਼ਾਤ ਦਾ

ਫ਼ਰਕ ਜਰ ਲੈਣਾ ਸੀ ਮੇਰੇ ਦੋਸਤਾ
ਤੇਰੀ ਮਹਿਫਿਲ ਤੇ ਮੇਰੀ ਸੌਗਾਤ ਦਾ

ਹਾਏ! ਇੱਕ ਮੰਗਤੀ ਕਿਵੇਂ ਜਰਦੀ ਰਹੀ
ਤੀਰ ਭੁੱਖੇ ਪੇਟ ਸ਼ਾਹ ਦੀ ਝਾਤ ਦਾ

ੴ

ਬਲਦੀਆਂ ਸੋਚਾਂ ਤੇ ਤਪਦੇ ਮਨ ਮਿਲੇ
ਲਿੱਖਿਆ ਮੱਥੇ 'ਤੇ ਪਰ ਚੰਦਨ ਮਿਲੇ

ਰੇੜ੍ਹ ਕੇ ਸਬਜ਼ੀ ਦੀ ਰੇੜ੍ਹੀ ਸੜਕ 'ਤੇ
ਚੰਦ ਬੱਚੇ ਵੇਚਦੇ ਬਚਪਨ ਮਿਲੇ

ਡੰਗਮਾਰੂ ਸ਼ਹਿਰ ਵਿੱਚ ਹਰ ਸ਼ਖਸ ਦੇ
ਕਲਗੀਆਂ ਦੀ ਥਾਂ ਸਿਰਾਂ 'ਤੇ ਫਨ ਮਿਲੇ

ਜਿਸਮ ਜ਼ੇਵਰ ਦਾਜ ਜਿਸ ਵਿੱਚ ਮਿਲ ਗਏ
ਓਸ ਡੋਲੀ ਵਿੱਚ ਨਾ ਦੁਲਹਨ ਮਿਲੇ

ਆ ਜੇ ਮਿਲਣਾ ਹੈ ਤਾਂ ਮਿਲੀਏ ਇਸ ਤਰ੍ਹਾਂ
ਕਹਿਣ ਨਾ ਲੋਕੀਂ ਕਿ ਦੋ ਦੁਸ਼ਮਨ ਮਿਲੇ

ਆਪਣਾ ਆਪਾ ਸਿਆਨਣ ਲੱਗਿਆਂ
ਮਨ ਦੇ ਅੰਦਰ ਤਿੜਕਿਆ ਦਰਪਨ ਮਿਲੇ

ਜਿਸਮ ਮੋਏ, ਰਾਖ-ਮਿੱਟੀ ਹੋ ਗਏ
'ਚਾਂਦ' ਸ਼ਿਅਰਾਂ ਵਿੱਚ ਪਰ ਧੜਕਨ ਮਿਲੇ

o



ਸ਼ੈਤਾਨ ਨੱਚਦਾ ਹੈ ਅੱਜ ਅੱਤਵਾਦ ਉੱਤੇ
ਇਸਲਾਮ ਖ਼ੁਸ਼ ਨਹੀਂ ਹੈ ਐਸੇ ਜਹਾਦ ਉੱਤੇ

ਬੰਬਾਂ ਦੀ ਦੇ ਕੇ ਗੁੜ੍ਹਤੀ ਤੇ ਤੋਪ ਦੇ ਖਿਡਾਉਣੇ
ਕਿੱਦਾਂ ਦੀ ਆਸ ਰੱਖਣ ਪੁਰਖੇ ਔਲਾਦ ਉੱਤੇ

ਵਿਧਵਾ ਯਤੀਮ ਬੇਘਰ ਪੁੱਤਾਂ ਵਿਹੂਣੇ ਮਾਪੇ
ਪਿੱਟਦੀ ਮਨੁੱਖਤਾ ਹੈ ਇਸ ਨਸਲਵਾਦ ਉੱਤੇ

ਸੂਰਜ ਦੀ ਲਾਲੀ ਵਿੱਚੋਂ ਘੁੱਗੀ ਦਾ ਖ਼ੂਨ ਚੋਵੇ
ਗ਼ਮਗੀਨ ਨੇ ਫਰਿਸ਼ਤੇ ਇਸ ਰੰਗਵਾਦ ਉੱਤੇ

ਹਜ਼ਰਤ ਨੂੰ ਕੀ ਕਹੋਗੇ ? ਈਸਾ ਨੂੰ ਕੀ ਕਹੋਗੇ ?
ਤਸਬੀ, ਸਲੀਬ ਰੋਏ ਖ਼ੂਨੀ ਫਸਾਦ ਉੱਤੇ

ਬੰਬਾਂ ਦੇ ਮਾਪਿਆਂ ਨੇ ਫੁੱਲਾਂ ਦੀ ਬਾਤ ਪਾਈ
ਕਿਦਾਂ ਯਕੀਨ ਹੋਵੇ ਇਸ ਨਾ-ਮੁਰਾਦ ਉੱਤੇ

o

ਚੇਤਨਾ ਦੀ ਟੀਸ ਹਾਂ ਸ਼ਬਦਾਂ 'ਚ ਘੁਲ਼ ਜਾਵਾਂ ਕਿਵੇਂ
ਗੀਤ ਬਣ ਜਾਵਾਂ ਕਿਵੇਂ, ਬ੍ਰਹਿਮੰਡ ਮਹਿਕਾਵਾਂ ਕਿਵੇਂ

ਫ਼ਰਜ਼ ਰਿਸ਼ਤੇ ਛੱਡਕੇ ਤਨਹਾ ਤੁਰੇ ਸਾਂ ਜੰਗਲੀਂ
ਤੁਰ ਪਿਐ ਗੁਸਤਾਖ਼ ਮੇਰੇ ਨਾਲ ਪਰਛਾਵਾਂ ਕਿਵੇਂ

ਮੈਂ ਹਵਾ ਦੇ ਵਰਕਿਆਂ 'ਤੇ ਖ਼ਤ ਲਿਖੇ ਹੋਠਾਂ ਦੇ ਨਾਲ
ਸੋਚਦਾ ਹਾਂ ਏਸ 'ਤੇ ਲਿਖਣਾ ਹੈ ਸਿਰਨਾਵਾਂ ਕਿਵੇਂ

ਕੀ ਗਿਆ ਲਿਖਿਆ ਕਿ ਦਿਲ ਕਾਗਜ਼ ਦਾ ਜ਼ਖਮੀ ਹੋ ਗਿਆ
ਡਰ ਰਿਹਾਂ ਮਹਿਫਿਲ 'ਚ ਐਸਾ ਗੀਤ ਮੈਂ ਗਾਵਾਂ ਕਿਵੇਂ

ਰਾਤ ਫਿਰ ਸ਼ਬਦਾਂ ਨੇ ਮੈਥੋਂ ਕਰਜ਼ ਅਪਣਾ ਮੰਗਿਆ
ਆਪਣਾ ਆਪਾ ਮੈਂ ਗ਼ਜ਼ਲਾਂ ਵਿੱਚ ਮੜ੍ਹਵਾਵਾਂ ਕਿਵੇਂ

ਤੋਰ ਲਾਂ ਗੁੱਡੀਆਂ ਪਟੋਲੇ ਫੇਰ ਚੂੜਾ ਪਾ ਦਈਂ
ਦੱਸ ਮਾਏ ਮੈਂ ਨਿਮਾਣੀ ਉਂਜ ਤੁਰ ਜਾਵਾਂ ਕਿਵੇਂ

ਆਪ ਤਾਂ ਇੱਕ ਮੋੜ ਤੋਂ ਪਾਸਾ ਵਲਾਅ ਕੇ ਤੁਰ ਗਿਓਂ
ਮੈਂ ਹੀ ਜਾਣਾ ਬਾਅਦ ਤੇਰੇ ਵਿਲਕੀਆਂ ਰਾਹਵਾਂ ਕਿਵੇਂ

○



ਅੱਜ ਕੱਲ੍ਹ ਮੌਸਮ ਚੁੱਪ ਚੁੱਪੀਤੇ ਲੰਘਦੇ ਨੇ
ਨਾ ਹੀ ਰੁੱਤ ਫਿਰਦੀ ਹੈ ਨਾ ਵਣ ਕੰਬਦੇ ਨੇ

ਕਾਮੀ ਪੌਣ ਕਿਹਾ ਕੀ, ਨਾਜ਼ੁਕ ਬੂਟੇ ਨੂੰ
ਡਾਲੀ ਸ਼ਰਮਾਈ ਹੈ ਪੱਤੇ ਸੰਗਦੇ ਨੇ

ਏਨੇ ਜ਼ਹਿਰੀ ਹੋਏ ਨੇ ਆਦਮ ਪੁੱਤਰ
ਸੱਪ ਬੰਦੇ ਨੂੰ ਡਰਦੇ-ਡਰਦੇ ਡਗੰਦੇ ਨੇ

ਜ਼ੁਲਫ਼ ਵਿਕੂ ਬਾਜ਼ਾਰੀਂ ਆਖ਼ਿਰ ਉਲ਼ਝੇਗੀ
ਮਜਨੂੰ ਜਿਸ ਵਿੱਚ ਨੋਟਾਂ ਦੇ ਫੁੱਲ ਟੰਗਦੇ ਨੇ

ਕੁੱਬਾ. ਕੁੱਬਾ ਤੁਰਦਾ ਹੈ ਕਿਰਸਾਨ ਦਾ ਪੁੱਤ
ਬੋਝ ਕਰਜ਼ ਦਾ ਲੈ ਕੇ ਬਾਲਕ ਜੰਮਦੇ ਨੇ

ਜੰਮ ਜੰਮ ਕਰੋ ਧਮਾਕੇ ਅੰਬਰ ਛਾਣੋਂ ਪਰ
ਦੇਸ਼ ਦੇ ਭੁੱਖੇ ਬਾਲਕ ਟੁੱਕਰ ਮੰਗਦੇ ਨੇ

ਕੁਦਰਤ ਕੁੜੀ ਦਾ ਹੁਸਨ ਝੁਲਸਿਆ ਜਾਵੇਗਾ
ਫਿਰ ਦਿਸਦੇ ਆਸਾਰ ਆਲਮੀ ਜੰਗ ਦੇ ਨੇ

○

ਦਾਨੀਆਂ ਦੇ ਦਾਅਵਿਆਂ ਦੀ ਬੇਬਸੀ ਦੇਖੀ ਗਈ
ਸ਼ਹਿਰ ਦੇ ਹਰ ਮੋੜ ’ਤੇ ਇੱਕ ਮੰਗਤੀ ਦੇਖੀ ਗਈ

ਕੌਣ ਕਹਿੰਦਾ ਹੈ ਕਿ ਮੇਰਾ ਸ਼ਹਿਰ ਬਦਸੂਰਤ ਜਿਹੈ
ਹਰ ਧਨੀ ਦੀ ਬਗਲ ਵਿੱਚ ਇੱਕ ਸੁੰਦਰੀ ਦੇਖੀ ਗਈ

ਕੀ ਕਰੇ ਕਾਹਨਾ ਵਿਚਾਰਾ ਕਿਸ ਤਰ੍ਹਾਂ ਰਖ਼ਸ਼ਾ ਕਰੇ
ਅੱਜ ਵਸਤਰ ਆਪ ਲਾਹੁੰਦੀ ਦਰੋਪਤੀ ਦੇਖੀ ਗਈ

ਨਾ ਕਰੋ ਬਹੁਤੀ ਖ਼ੁਆਰੀ ਵੇ ਲੜਾਕੂ ਪੁੱਤਰੋ
ਅੱਜ ਫਿਰ ਵਾਹਗੇ ਦੀ ਮਿੱਟੀ ਬੋਲਦੀ ਦੇਖੀ ਗਈ

ਜਦ ਤਸੱਵਰ ਮਾਂ ਕਰੇ ਪਰਦੇਸ ਤੋਰੇ ਪੁੱਤ ਦਾ
ਹੱਥ ਦੀ ਬੁਰਕੀ ਹਮੇਸ਼ਾ ਕੰਬਦੀ ਦੇਖੀ ਗਈ

ਯਾਰ ਤਾਰੂ ਤਰ ਗਿਆ ਮੈਨੂੰ ਵਿਚਾਲੇ ਡੋਬ ਕੇ
ਦੋਸਤੀ ਦੀ ਲਾਸ਼ ਚਿਰ ਤੱਕ ਤੈਰਦੀ ਦੇਖੀ ਗਈ

○



ਗੁਆਚੀ ਜ਼ਿੰਦਗੀ ’ਚੋਂ ਜ਼ਿੰਦਗੀ ਭਾਲਣ ਨੂੰ ਤੁਰਿਆ ਹਾਂ
ਮੈਂ ਆਪਣੇ ਆਪ ਨੂੰ ਚੰਗੀ ਤਰ੍ਹਾਂ ਜਾਨਣ ਨੂੰ ਤੁਰਿਆ ਹਾਂ

ਮੈਂ ਜੀਵਾਂ ਗਾ ਜਦੋਂ ਤੱਕ ਮੌਤ ਦੇ ਨੈਣਾਂ ’ਚ ਰੜਕਾਂ ਗਾ
ਮੈਂ ਸੂਲੀ ’ਤੇ ਖਲੋਤਾ ਜ਼ਿੰਦਗੀ ਮਾਨਣ ਨੂੰ ਤੁਰਿਆ ਹਾਂ

ਕੋਈ ਤ੍ਰਿਸ਼ਨਾ ਨਾ ਕਿਧਰੇ ਲੂਹ ਦਵੇ ਸੋਨੇ ਜਹੇ ਘਰ ਨੂੰ
ਮੈਂ ਆਪਣੇ ਅੰਦਰੋਂ ਰਾਵਣ ਜਿਹਾ ਬਾਲਣ ਨੂੰ ਤੁਰਿਆ ਹਾਂ

ਰਿਹਾਈ ਦੇ ਲਈ ਫ਼ਰਿਆਦ ਕਰਨਾ ਅਣਖ ਨਾ ਮੰਨੀ
ਮੈਂ ਹਰ ਜ਼ੰਜੀਰ ਨੂੰ ਤਲਵਾਰ ਵਿੱਚ ਢਾਲਣ ਨੂੰ ਤੁਰਿਆ ਹਾਂ

ਤੁਸੀਂ ਰੱਬ ਕਰ ਲਵੋ ਪੈਦਾ ਤੇ ਝਗੜੋ ਅਸਲ ਨਕਲੀ ’ਤੇ
ਮੈਂ ਆਪਣੇ ਆਪ ਵਿਚਲਾ ਰੱਬ ਸੰਭਾਲਣ ਤੁਰਿਆ ਹਾਂ

ਮੈਂ ਤੁਰਿਆ ਤਾਂ ਮੇਰੇ ਯਾਰੋ ਨਾ ਰੋਇਓ ਇਹ ਸਮਝ ਲੈਣਾ
ਮੈਂ ਜੀਵਨ ਮੌਤ ਵਿਚਲਾ ਫ਼ਾਸਲਾ ਜਾਨਣ ਨੂੰ ਤੁਰਿਆ ਹਾਂ

ਫ਼ਿਜ਼ਾ ਜ਼ਹਿਰੀ ਹੈ ਲੈ ਕੇ ਸ਼ਬਦ ਹਰਿਆਂ ਪੱਤਿਆਂ ਵਰਗੇ
ਕੁੜੀ ਕੁਦਰਤ ਦੀ ਰੁਲਦੀ ਆਬਰੂ ਪਾਲਣ ਨੂੰ ਤੁਰਿਆ ਹਾਂ

○

ਕੋਈ ਚੇਤਾ ਚੁੱਪ ਚੁਪੀਤੇ ਆਏਗਾ
ਦਿਲ ਦਰਵਾਜ਼ੇ ਦੀ ਦਸਤਕ ਬਣ ਜਾਏਗਾ

ਜਿਸ ਦਿਨ ਆਪਣਾ ਮਨ-ਮੰਦਰ ਹੋ ਜਾਏਗਾ
ਦਹਿਲੀਜ਼ਾਂ 'ਤੇ ਸੂਰਜ ਸੀਸ ਨਿਵਾਏਗਾ

ਪਿਆਸ ਮਿਰੀ ਇੱਕ ਕਤਰੇ ਦੀ ਮੋਹਤਾਜ ਨਹੀਂ
ਮੇਰੀ ਖ਼ਾਤਿਰ ਆਪੇ ਸਾਗਰ ਆਏਗਾ

ਫੁੱਲ ਅਤੇ ਪੱਥਰ ਵਿੱਚ ਬਹੁਤਾ ਫ਼ਰਕ ਨਹੀਂ
ਜੋ ਵੀ ਮਾਰੇਗਾ ਜ਼ਖ਼ਮੀ ਕਰ ਜਾਏਗਾ

ਗੋਹਾ ਪੱਥਦੀ ਇੱਕ ਨਿਮਾਣੀ ਸੋਚ ਰਹੀ
ਮੇਰਾ ਰਾਜਾ ਤਾਜ ਮਹਲ ਬਣਵਾਏਗਾ

ਬ੍ਰਹਿਮੰਡਾਂ 'ਚੋਂ ਹਰਫ਼ਾਂ ਦੀ ਖ਼ੁਸ਼ਬੂ ਚੁਣ ਕੇ
ਇੱਕ ਕਵੀ ਸਾਰਾ ਆਲਮ ਗ਼ਜ਼ਲਾਏਗਾ

ਦੇਹ 'ਤੇ ਚੰਦਨ ਮਲ਼ ਕੇ ਹੱਥੀਂ ਲਾ ਮਹਿੰਦੀ
ਕਿੱਦਾਂ ਕੋਈ ਦਿਲ ਦੀ ਅੱਗ ਬੁਝਾਏਗਾ

ਮੈਨੂੰ ਮਾਰ ਨਹੀਂ ਸਕਦਾ ਮੇਰਾ ਕਾਤਿਲ
ਡਰਦਾ ਹੈ ਕਿ 'ਚਾਂਦ' ਅਮਰ ਕਹਲਾਏਗਾ





ਹਰ ਪੱਤੀ ਦਾ ਮੁੱਖੜਾ ਧੋਇਆ ਧੋਇਆ ਹੈ
ਕਿਹੜਾ ਹੈ ਜੋ ਸ਼ਬਨਮ ਸ਼ਬਨਮ ਰੋਇਆ ਹੈ

ਕੁਰਲਾਉਂਦੀ ਹੈ ਬਿਸਤਰ ਦੀ ਸਿਲਵਟ ਸਿਲਵਟ
ਜਨਮ ਕਈ ਸ਼ਿਅਰਾਂ ਦਾ ਰਾਤੀਂ ਹੋਇਆ ਹੈ

ਮੇਰਾ ਹੰਝੂ ਅਰਕ ਹੈ ਪੰਜ ਦਰਿਆਵਾਂ ਦਾ
ਦੋਹ ਪੰਜਾਬਾਂ ਦੇ ਹਿਰਦੇ 'ਚੋਂ ਚੋਇਆ ਹੈ

ਮੈਂ ਕਹਿਨਾਂ ਲੜ ਮੋਏ ਦੋ ਇਨਸਾਨ ਦੇ ਪੁੱਤ
ਖ਼ਬਰਾਂ ਆਖਣ, ਹਿੰਦੂ ਮੁਸਲਿਮ ਮੋਇਆ ਹੈ

ਪੁੱਠੀ ਦੁਨੀਆ ਸਿੱਧੀ ਕਰਕੇ ਦੇਖਣ ਲਈ
ਇੱਕ ਕਲੰਦਰ ਸਿਰ ਦੇ ਭਾਰ ਖਲੋਇਆ ਹੈ

ਧੀ ਹੋਈ ਤਾਂ ਹੈ ਮੋਈ ਲੱਖਾਂ ਦਾ ਦਾਜ
ਜੰਮਦੇ ਪੁੱਤ ਨੂੰ ਕਹਿੰਦੇ ਲਾੜਾ ਹੋਇਆ ਹੈ

ਸਾਗਰ ਹੀ ਤਾਂ ਹੈ ਆਪੇ ਤਰ ਜਾਵਾਂਗੇ
ਮੈਨੂੰ ਕਿਸ਼ਤੀ ਨੇ ਕਈ ਵਾਰ ਡੁਬੋਇਆ ਹੈ



ਹਨੇਰੇ ਦੇ ਗਰਭ ਵਿੱਚ ਰੜਕਦਾ ਹੈ
ਕਿਸੇ ਮੱਥੇ 'ਚੋਂ ਸੂਰਜ ਚਮਕਦਾ ਹੈ

ਇਕੱਲਾ ਘਿਰ ਗਿਆ ਹੈ ਬੰਦਿਸ਼ਾਂ ਵਿੱਚ
ਤੇਰੀ ਮਸਜਿਦ 'ਚ ਅੱਲ੍ਹਾ ਤੜਪਦਾ ਹੈ

ਗੁਰੂ ਕਾ ਬਾਗ, ਸੰਤਾਲੀ, ਚੁਰਾਸੀ
ਮੇਰੇ ਪੰਜਾਬ 'ਤੇ ਹੀ ਵਰਤਦਾ ਹੈ

ਪਰਾਂ ਵਿੱਚ ਜੁਸਤਜੂ ਲੈ ਆਲ੍ਹਣੇ ਦੀ
ਕੋਈ ਪੰਛੀ ਖ਼ਲਾਅ ਵਿੱਚ ਭਟਕਦਾ ਹੈ

ਭਰਮ ਪਾਲੇ ਅਸਾਂ ਆਜ਼ਾਦੀਆਂ ਦੇ
ਜ਼ਿਹਨ ਦੇ ਵਿੱਚ ਪਿੰਜਰਾ ਲਟਕਦਾ ਹੈ

ਮੇਰੀ ਆਗ਼ੋਸ਼ ਵਿੱਚ ਛੁਪਦਾ ਹੈ ਆ ਕੇ
ਤੇਰੇ ਚਿਹਰੇ 'ਚੋਂ ਸੂਰਜ ਨਿਕਲਦਾ ਹੈ

ਜਦੋਂ ਵੀ ਦੇਖਦੈ ਬੰਦੇ ਨੂੰ ਦਰਪਨ
ਬੜਾ ਮਾਯੂਸ ਹੋ ਕੇ ਤਿੜਕਦਾ ਹੈ

○



(ਨਿਰੰਜਨ ਸਿੰਘ ਨੂਰ ਨੂੰ ਸ਼ਰਧਾਂਜਲੀ)

ਐ ਰੋਸ਼ਨੀ ਦੇ ਵਾਰਿਸੋ ਰੱਖਿਓ ਸੰਭਾਲ ਕੇ
ਇਕ ਨੂਰ ਤੁਰ ਗਿਆ ਹੈ ਅਮਰ ਜੋਤ ਬਾਲ ਕੇ

ਨਾ ਕੋਹਿਨੂਰ ਮੋੜਿਆ ਨਾ ਨੂਰ ਮੋੜਿਆ
ਖੋਹੇ ਨੇ ਦੋਵੇਂ ਲਾਲ ਨੂੰ ਚੋਟੀ ਦੇ ਭਾਲ ਕੇ

ਬਣਕੇ "ਹਯਾਤੀ ਹੂਕ" ਖ਼ੁਦ 'ਮੁਕਤੀ' ਉਹ ਪਾ ਗਿਆ
ਵੰਝਲੀ ਬਣਾਊ ਕੌਣ ਹੁਣ ਤੋਪਾਂ ਨੂੰ ਢਾਲ ਕੇ

ਬੇਗ਼ਮ ਪੁਰੇ ਨੂੰ ਤੁਰ ਗਿਆ ਸ਼ਬਦਾਂ ਦਾ ਦੇਵਤਾ
'ਓਜ਼ੋਨ' ਤੇਰੇ ਦਰਦ ਨੂੰ ਸੀਨੇ 'ਚ ਪਾਲ ਕੇ

ਕਵਿਤਾ ਤੁਰੇਗੀ ਨਾਲ ਤੇਰੀ ਸੋਚ ਤੁਰੇਗੀ
ਜੀਵਨ ਦਾ ਰਾਹੀ ਤੁਰ ਗਿਆ ਹੈ ਘਾਲ਼, ਘਾਲ ਕੇ

○

ਸਭ ਜ਼ੰਜੀਰਾਂ ਨੂੰ ਤੇਗਾਂ ਵਿੱਚ ਢਾਲ ਲਿਆ
ਆਪਾਂ ਵੀ ਹੁਣ ਮੁਰਸ਼ਦ ਅਪਣਾ ਭਾਲ ਲਿਆ

ਕੀ ਹੋਇਆ ਜੇ ਝੁੱਗੀ ਢੱਠੀ ਫੱਕਰ ਦੀ
ਖੁੱਲ੍ਹੇ ਅੰਬਰ ਥੱਲੇ ਚੁੱਲ੍ਹਾ ਬਾਲ ਲਿਆ

ਮੇਰੇ ਦੇਸ਼ ਮਹਾਨ ਦੀ ਇੱਕ ਮਜ਼ਦੂਰ ਕੁੜੀ
ਬਚਪਨ, ਜੋਬਨ ਢੋਇਆ, ਜੀਵਨ ਪਾਲ ਲਿਆ

ਮੇਰਾ ਦਿਲ ਜਿੱਤਣ ਲਈ ਬੰਬ ਬੰਦੂਕ ਨਹੀਂ
ਇੱਕ ਮੁਸਕਾਨ ਤੇ ਫੁੱਲਾਂ ਲੱਦੀ ਡਾਲ ਲਿਆ

ਪੀੜਾਂ, ਵਸਲ, ਜੁਦਾਈ ਦਾ ਗ਼ਮ, ਡੂੰਘੇ ਰਾਜ਼
ਦਿਲ ਦਰਿਆਵਾਂ ਸਾਰਾ ਕੁਝ ਸੰਭਾਲ ਲਿਆ

ਬੰਸੀ ਆਪੇ ਵੱਜੂ ਵਿੱਚ ਹਵਾਵਾਂ ਦੇ
ਪਹਿਲੋਂ ਆਪਣੀ ਧੜਕਨ ਵਿੱਚ ਸੁਰਤਾਲ ਲਿਆ

ਦੀਵੇ ਕੀ ਸਮਝਣਗੇ ਸਾਜ਼ਿਸ਼ ’ਨ੍ਹੇਰੇ ਦੀ
ਆਪਾਂ ‘ਚਾਂਦ’ ਸਬੂਤਾ ਅਪਣੇ ਨਾਲ ਲਿਆ

✪



ਦੂਰ ਰਹਿੰਦਾ ਹੈ ਜਾਂ ਰਹਿੰਦਾ ਪਾਸ ਹੈ
ਹੋਂਦ ਦਾ ਕਿੰਨਾ ਸੁਖ਼ਦ ਅਹਿਸਾਸ ਹੈ

ਸੁੱਕਿਆ ਥੱਲਾ ਗਵਾਹੀ ਦੇ ਰਿਹਾ
ਵੇਖ ਦਰਿਆਵਾਂ ’ਚ ਕਿੰਨੀ ਪਿਆਸ ਹੈ

ਮੀਂਹ ਪਵੇ ਪਰ ਆਲ੍ਹਣਾ ਬਚਿਆ ਰਵ੍ਹੇ
ਬੋਟ ਦੇ ਹੋਠਾਂ ’ਤੇ ਇਹ ਅਰਦਾਸ ਹੈ

ਠੀਕ ਨੇ ਜੋ ਜੰਗਲਾਂ ਨੂੰ ਤੁਰ ਗਏ
ਅੱਜ ਕੱਲ੍ਹ ਸ਼ਹਿਰਾਂ ’ਚ ਵੀ ਬਨਵਾਸ ਹੈ

ਵਰਜਤਾਂ, ਲਾਚਾਰੀਆਂ, ਮਜਬੂਰੀਆਂ
ਜ਼ਿੰਦਗੀ ਇੱਕ ਅਣਲਿਆ ਸੰਨਿਆਸ ਹੈ

ਔਹ ਕਿਸੇ ਰਿਸ਼ਤੇ ਦੇ ਬਦਲੇ ਅਰਥ ਨੇ
ਆਹ! ਕਿਸੇ ਦਾ ਟੁੱਟਿਆ ਵਿਸ਼ਵਾਸ ਹੈ

ਯਾਰ ਹੱਥੀਂ ਘੁੱਗੀਆਂ, ਬੁੱਕਲ ’ਚ ਬੰਬ
‘ਚਾਂਦ’ ਨੂੰ ਫਿਰ ਵੀ ਅਮਨ ਦੀ ਆਸ ਹੈ

✪

ਨਾ ਹੀ ਖ਼ੁਦ.ਗਰਜ਼ੀਆਂ ਗਈਆਂ ਨੇ ਤੇ ਨਾ ਮ.ਗਰੂਰੀਆਂ ਗਈਆਂ
ਬਹੁਤ ਨਜ਼ਦੀਕ ਹੋ ਕੇ ਵੀ ਨਾ ਵਿੱਚੋਂ ਦੂਰੀਆਂ ਗਈਆਂ

ਅਸੀਂ ਮਸ਼ਹੂਰ ਸਾਂ ਦੋ ਬੁੱਤ ਤੇ ਇੱਕ ਜਾਨ ਦੇ ਵਾਂਗੂੰ
ਬਹੁਤ ਬਦਨਾਮ ਹੋ ਕੇ ਏਧਰੋਂ ਮਸ਼ਹੂਰੀਆਂ ਗਈਆਂ

ਮੇਰੇ ਆਜ਼ਾਦ ਭਾਰਤ ਦਾ ਆਜ਼ਾਦੀ ਦਿਵਸ ਦੇਖਣ ਨੂੰ
ਮਨਾਂ ਵਿਚਲੀ ਗ਼ੁਲਾਮੀ, ਬੇਬਸੀ, ਮਜਬੂਰੀਆਂ ਗਈਆਂ

ਦਰਦ ਯਾਰਾਂ ਦਾ ਸੀਨੇ ਨੂੰ ਲਗਾਇਆ ਜਾਨ ਲੈ ਬੈਠਾ
ਮਿਰਗ ਦੀ ਜਾਨ ਲੈ ਕੇ ਜਿਸ ਤਰ੍ਹਾਂ ਕਸਤੂਰੀਆਂ ਗਈਆਂ

ਇਹ ਤਮ.ਗੇ ਖ਼ਾਨਦਾਨੀ ਨੇ ਕਦੋਂ ਲਹਿੰਦੇ ਨੇ ਸੀਨੇ ਤੋਂ
ਗਏ ਮਜ਼ਦੂਰ ਮਾਪੇ ਪਰ ਨਹੀਂ ਮਜ਼ਦੂਰੀਆਂ ਗਈਆਂ

ਅਸੀਂ ਬਾਹਰੋਂ ਸਬੂਤੇ ਦਿਸਣ ਦੀ ਕੋਸ਼ਿਸ਼ ਬੜੀ ਕੀਤੀ
ਮਨਾਂ ਦੇ ਵਿਚਲੀਆਂ ਦਰਜਾਂ ਨਾ ਐਪਰ ਪੂਰੀਆਂ ਗਈਆਂ





ਨਾ ਰੁਦਨ ਛੇੜੀਂ, ਨਾ ਰਾਗ ਛੇੜੀਂ, ਨਾ ਸ਼ਬਦ, ਨਾ ਹੀ ਕਿਤਾਬ ਛੇੜੀਂ
ਅਸ਼ਾਂਤ ਮਨ ਦੇ ਸਕੂਨ ਖ਼ਾਤਿਰ ਤੂੰ ਚੇਤਨਾ ਦੀ ਰਬਾਬ ਛੇੜੀਂ

ਜੇ ਚਿਹਰਾ ਅਪਣਾ ਪਛਾਨਣਾ ਹੈ, ਨਾ ਆਈਨੇ 'ਤੇ ਯਕੀਨ ਰੱਖੀਂ
ਬੜਾ ਹੀ ਮੁਸ਼ਕਿਲ ਹੈ ਮੰਨਦਾ ਹਾਂ ਤੂੰ ਆਤਮਾ ਦਾ ਨਕਾਬ ਛੇੜੀਂ

ਹੁਸੀਨ ਕੁਦਰਤ ਦੇ ਮੁੱਖ ਵਿੱਚੋਂ ਜੇ ਕਿਰਦੇ ਮੋਤੀ ਹੀ ਵੇਖਣੇ ਨੇ
ਲੈ ਹੱਥ ਸੁੱਚੇ ਤੇ ਪਾਕ ਹਿਰਦਾ ਤ੍ਰੇਲ ਭਰਿਆ ਗ਼ੁਲਾਬ ਛੇੜੀਂ

ਜੇ ਬੀਤੀਆਂ ਦਾ ਜ਼ਿਕਰ ਛਿੜੇ ਤਾਂ ਜਮ੍ਹਾ ਤੇ ਮਨ.ਫੀ ਵਿਸਾਰ ਛੱਡੀਂ
ਨਜ਼ਰ ਮਿਲਾਉਣੋਂ ਨਾ ਜਾਂਦੇ ਰਹੀਏ ਜ਼ਰਾ ਸੰਭਲ ਕੇ ਹਿਸਾਬ ਛੇੜੀਂ

ਤੂੰ ਰੰਜ, ਨ.ਫਰਤ ਤੇ ਸਾਜ਼ਿਸ਼ਾਂ ਨੂੰ ਦਿਲਾਂ ਦੇ ਵਿਹੜੇ 'ਚ ਥਾਂ ਨਾ ਦੇਵੀਂ
ਮਨਾਂ 'ਚ ਪੱਸਰੀ ਉਧੇੜਬੁਣ ਤੋਂ ਸਵਾਲ ਪੁੱਛੀਂ ਜਵਾਬ ਛੇੜੀਂ

ਜੇ ਜ਼ੁਲਮ ਕਰਨਾ ਹੈ ਪਾਪ ਦਾ ਤਾਂ ਜ਼ੁਲਮ ਸਹਿਣਾ ਹੈ ਪਾਪ ਭਾਰੀ
ਕਿਸੇ ਤਰ੍ਹਾਂ ਵੀ ਬਣੀ ਨਾ ਪਾਪੀ ਤੂੰ ਇਨਕਲਾਬ ਇਨਕਲਾਬ ਛੇੜੀਂ



ਬ੍ਰਹਿਮੰਡਾਂ ਵਿੱਚ ਆਦਿ-ਜੁਗਾਦੀ ਸੱਚ ਰਚਿਆ ਹੈ
ਦਰਵੇਸ਼ਾਂ ਏਸੇ ਦਾ ਨਾਂ ਕੁਦਰਤ ਰੱਖਿਆ ਹੈ

ਤੇਰੀ ਯਾਦ 'ਚ ਚਾਨਣੀਆਂ ਦੇ ਮਹਿਲ ਉਸਾਰੇ
ਵੇਖ ਵੇਖ ਕੇ ਤਾਜ ਮਹੱਲ ਦਾ ਦਿਲ ਧੁਖਿਆ ਹੈ

ਏਨੀ ਵੀ ਅਪਣੱਤ ਕਿਸੇ ਨਈਂ ਵੇਖੀ ਹੋਣੀ
ਮੇਰੇ ਘਰ ਦੇ ਬਾਹਰ ਉਸ ਦਾ ਨਾਂ ਲਿਖਿਆ ਹੈ

ਸਾਡੇ ਸਾਹਿਤ ਸਾਗਰ ਦੇ ਵਿੱਚ ਚਿੰਤਨ ਬਾਝੋਂ
ਕੰਡਿਆਂ ਤੱਕ ਪਾਣੀ ਤਾਂ ਹੈ ਥੱਲਾ ਸੁਕਿਆ ਹੈ

ਮੈਂ ਜੀਵਨ ਦਾ ਹੁਸਨ ਪਰੋ ਕੇ ਸ਼ਿਅਰ ਲਿਖੇ ਤਾਂ
ਕਾਗਜ਼ 'ਤੇ ਸੁੱਚੇ ਹਰਫ਼ਾਂ ਦਾ ਫੁੱਲ ਖਿੜਿਆ ਹੈ

○



ਅੱਜ ਸੋਚਾਂ ਨੇ ਰੀਝਾਂ ਦੇ ਘਰ ਜਾਣਾ ਹੈ
ਅੱਗ ਦਾ ਇੱਕ ਦਰਿਆ ਆਪਾਂ ਤਰ ਜਾਣਾ ਹੈ

ਮਿਲ ਬੈਠਾਂਗੇ ਮੈਂ, ਪੀੜਾਂ ਤੇ ਤਨਹਾਈ
ਏਦਾਂ ਯਾਦਾਂ ਦਾ ਮੇਲਾ ਭਰ ਜਾਣਾ ਹੈ

ਜੰਮ ਜੰਮ ਸੂਰਜ ਪੂਜੋ ਪਰ ਇਹ ਜਾਣ ਲਵੋ
ਖ਼ਬਰੇ ਇੱਕ ਜ਼ੱਰੇ ਨੇ ਕੀ ਕਰ ਜਾਣਾ ਹੈ

ਸ਼ਾਹ ਨੇ ਰੋਟੀ ਖ਼ਾਤਰ ਅਬਲਾ ਸ਼ੋਸ਼ਣ ਕਰ
ਲੰਗਰ ਚਾੜ੍ਹਨ ਦੇਵੀ ਮੰਦਰ ਜਾਣਾ ਹੈ

ਜੇ ਦੂਜੇ ਲਈ, ਮਰਨਾ ਹੁੰਦਾ ਹੈ ਜੀਵਨ
ਮੈਨੂੰ ਅਪਣੀ ਸੌਂਹ ਆਪਾਂ ਮਰ ਜਾਣਾ ਹੈ

ਔੜਾਂ, ਪੀੜਾਂ, ਸੋਕੇ ਤੋਂ ਬੇਹਾਲ ਜਹੀ
ਇੱਕ ਧਰਤੀ ਨੇ ਅੰਬਰ 'ਤੇ ਵਰ੍ਹ ਜਾਣਾ ਹੈ

ਆਪਣੀ ਸੋਚ ਦੀ ਧੂਣੀ ਹੈ ਮਘਦੀ ਰਹਿਣੀ
ਵੇਖੀਂ ਇੱਕ ਦਿਨ ਸੂਰਜ ਵੀ ਠਰ ਜਾਣਾ ਹੈ

○

ਖ਼ਾਮੋਸ਼ੀ 'ਚੋਂ ਆਈ ਸਦਾ ਹੌਲੀ ਹੌਲੀ
ਹਵਾਵਾਂ ਨੇ ਕੀਤੀ ਵਫ਼ਾ ਹੌਲੀ ਹੌਲੀ

ਬਰੂਦੀ ਜ਼ਹਿਰ ਦਾ ਸ੍ਰਿਸ਼ਟੀ ਦੀ ਅੱਖੀਂ
ਉਤਰਦਾ ਪਿਐ ਮੋਰੀਆ ਹੌਲੀ ਹੌਲੀ

ਹਯਾਤੀ ਲਈ ਨੂਰ ਤੇ ਪਿਆਰ ਭਰ ਕੇ
ਕੋਈ ਜਾਮ ਸੁੱਚਾ ਬਣਾ ਹੌਲੀ ਹੌਲੀ

ਸਯਾਦਾਂ ਸਦਾ ਤਾੜ ਰੱਖਿਆ ਪਰਿੰਦਾ
ਉਹ ਪਿੰਜਰੇ ਸਣੇ ਉੱਡ ਗਿਆ ਹੌਲੀ ਹੌਲੀ

ਓ ਰੱਬਾ ਜੇ ਅਕਲਾਂ ਦੇ ਕਾਰੇ ਇਹੋ ਨੇ
ਤਾਂ ਅਕਲਾਂ ਨੂੰ ਬਖ਼ਸ਼ੀਂ ਸ਼ੁਦਾ ਹੌਲੀ ਹੌਲੀ

ਮੈਂ ਦੁਸ਼ਮਨ ਦੇ ਦਿਲ 'ਚੋਂ ਮਿਟਾਵਾਂਗਾ 'ਨ੍ਹੇਰਾ
ਤੂੰ ਚੜ੍ਹ ਪਿਆਰ ਦੇ ਸੂਰਜਾ ਹੌਲ਼ੀ ਹੌਲੀ

ਮੈਂ ਕਿਥੋਂ ਹਾਂ ਆਇਆ ਤੇ ਕਿਥੇ ਹੈ ਜਾਣਾ
ਇਸੇ ਸੋਚ ਨੇ ਖਾ ਲਿਆ ਹੌਲੀ ਹੌਲੀ

ਕੋਈ ਸ਼ੈਅ ਵੀ ਜੀਵਨ ਤੋਂ ਸੁਹਣੀ ਨਹੀਂ ਹੈ
ਮੈਂ ਬੰਦੇ 'ਚੋਂ ਲੱਭਾਂ ਖ਼ੁਦਾ ਹੌਲੀ ਹੌਲੀ

ਕਰਮ 'ਚਾਂਦ' 'ਤੇ ਕੋਈ ਕਰਨਾ ਜੇ ਚਾਹੇ
ਕਰੇ ਸਭ ਦੇ ਗ਼ਮ ਦੀ ਦਵਾ ਹੌਲੀ ਹੌਲੀ

✪



ਦਿਨ ਨਿਕਲਦੇ ਰਹੇ ਸ਼ਾਮ ਢਲਦੀ ਰਹੀ
ਜ਼ਿੰਦਗੀ ਰੋਜ਼ ਕਰਵਟ ਬਦਲੀ ਰਹੀ

ਕਾਂ ਤਾਂ ਹੌਲੀ ਜਹੇ ਬੋਲਕੇ ਉੱਡ ਗਿਆ
ਜਿੰਦ ਬੂਹੇ 'ਤੇ ਮੇਰੀ ਵਿਲਕਦੀ ਰਹੀ

ਲੱਖ ਚੂੜੇ ਸਹੀ ਤੇਰੀ ਹਾਂ ਤੋਂ ਬਿਨਾਂ
ਇੱਕ ਨਾਜ਼ੁਕ ਕਲਾਈ ਤਰਸਦੀ ਰਹੀ

ਦਾਜ ਖ਼ਾਤਰ ਨਮਾਣੀ ਉਹ ਸਾੜੀ ਗਈ
ਸੈਆਂ ਹੱਥਾਂ 'ਤੇ ਮਹਿੰਦੀ ਜੋ ਮਲਦੀ ਰਹੀ

ਬੇਵਸੇ ਜਰ ਗਏ ਊਚ ਨੀਚਾਂ ਨਗਰ
ਸੀਨੇ ਅੰਦਰ ਬਗ਼ਾਵਤ ਪਨਪਦੀ ਰਹੀ

ਰੱਬ ਬਾਹਵਾਂ ਭਰਾ ਤੇ ਕਦੇ ਅਜਨਬੀ
ਦੋਸਤੀ ਨਾਮ ਕਿੰਨੇ ਬਦਲਦੀ ਰਹੀ

✪

ਕਿੰਨਾ ਚਿਰ ਕੋਈ ਰਾਹ ਵੇਖੇ ਹਰਜਾਈ ਦਾ
ਆਖ਼ਿਰ ਡਰ ਵੀ ਹੁੰਦਾ ਹੈ ਰੁਸਵਾਈ ਦਾ

ਇਸ਼ਕ ਝਨਾਂ ਵਿੱਚ ਡੁੱਬੇ ਬਾਝੋਂ ਕਾਇਰ ਨੂੰ
ਕੀ ਅੰਦਾਜ਼ਾ ਹੋਣਾ ਹੈ ਗਹਿਰਾਈ ਦਾ

ਬੋਲਣ 'ਤੇ ਸੁਣ ਲੈਂਦੇ ਨੇ ਦੁਨੀਆ ਵਾਲੇ
ਚੁੱਪ ਚੁਪੀਤੇ ਹੀ ਸਭ ਕੁਝ ਕਹਿ ਜਾਈਦਾ

ਸ਼ਰਮਾਉਣਾ ਕੁਝ ਖ਼ਾਸ ਸਮੇਂ ਹੈ ਇੱਕ ਅਦਾ
ਐਵੇਂ ਹੀ ਨਈਂ ਹਰ ਵੇਲੇ ਸ਼ਰਮਾਈਦਾ

ਤੁਸਾਂ ਜੋ ਮੇਰੇ ਨਾਂ ਰੱਖੇ ਮਦਹੋਸ਼ੀ ਵਿੱਚ
ਮਹਿਫ਼ਿਲ ਵਿੱਚ ਨਈਂ ਉਨ੍ਹਾਂ ਨਾਲ ਬੁਲਾਈਦਾ

ਭਾਵੇਂ ਰੰਗ ਤੇ ਰੂਪ ਨੇ ਬੈਠੇ ਨਈਂ ਰਹਿਣਾ
ਫਿਰ ਵੀ ਥਾਂ-ਥਾਂ 'ਤੇ ਨਈਂ ਵੰਡਦੇ ਜਾਈਦਾ

'ਚਾਂਦ' ਇਹ ਪਰਦਾ ਹੁਸਨ ਹਯਾ ਦਾ ਰਾਖਾ ਹੈ
ਇੱਕੋ ਦਮ ਹੀ ਸਾਰਾ ਨਈਂ ਸਰਕਾਈਦਾ





ਦੱਸ ਇਹ ਕੀ ਭਲਾ ਦੋਸਤਾ ਹੋ ਗਿਆ
ਤੈਨੂੰ ਸਜਦਾ ਕੀ ਕੀਤਾ ਖ਼ੁਦਾ ਹੋ ਗਿਆ

ਦਿਨ ਚੜ੍ਹਾਉਂਦਾ ਤੇ ਲਾਹੁੰਦਾ ਸੀ ਚਿਹਰਾ ਕੋਈ
ਤੈਨੂੰ ਐਵੇਂ ਭਰਮ ਸੂਰਜਾ ਹੋ ਗਿਆ

ਸਭ ਮੁਸਾਫ਼ਿਰ ਖ਼ਿਆਲਾਂ ਦੀ ਲੋ ਲੈ ਤੁਰੇ
ਇੰਜ ਚਾਨਣ ਦਾ ਇੱਕ ਕਾਫ਼ਲਾ ਹੋ ਗਿਆ

ਨਾ ਦਵਾ ਹੀ ਮਿਲੀ ਨਾ ਸ਼ਫ਼ਾ ਹੀ ਮਿਲੀ
ਦਰਦ ਵਧ ਵਧ ਕੇ ਆਪੇ ਦਵਾ ਹੋ ਗਿਆ

ਰਾਵੀ ਜੇਹਲਮ ਝਨਾਂ ਬਿਆਸ ਹਮਸ਼ੀਰ ਸਨ
ਦੱਸ ਹੁਣ ਕੀ ਮੇਰੇ ਸਤਲੁਜਾ ਹੋ ਗਿਆ

ਹੱਥ ਫੜ ਕੇ ਤੁਰੇ ਸਾਂ ਕਦਮ ਦੋ ਕਦਮ
ਮੋੜ ਪਹਿਲੇ 'ਤੇ ਹੀ ਹਾਦਸਾ ਹੋ ਗਿਆ

ਤੂੰ ਗਿਆ ਤਾਂ ਨਸ਼ਾ ਹਰ ਹਵਾ ਹੋ ਗਿਆ
ਤੇਰੇ ਆਇਆਂ ਹਵਾ ਨੂੰ ਨਸ਼ਾ ਹੋ ਗਿਆ

ਪੇਟ ਭੁੱਖਾ ਸੀ ਪਰ ਫਰਸ਼ ਚਾਂਦੀ ਦਾ ਸੀ
ਇੱਕ ਪਾਰਾ ਬਦਨ ਥਿਰਕਦਾ ਹੋ ਗਿਆ

'ਚਾਂਦ' ਵੇਖਾਂਗੇ ਉਸ ਵਿੱਚ ਹੀ ਅਕਸ ਆਪਣਾ
ਇੱਕ ਪੱਥਰ ਜਦੋਂ ਆਈਨਾ ਹੋ ਗਿਆ



ਸੁਪਨੇ 'ਚੋਂ ਇੱਕ ਚਿਹਰਾ ਆਪਾਂ ਚੁਰਾ ਲਿਆ ਹੈ
ਅਪਣਾ ਗਰੀਬਖ਼ਾਨਾ ਕਿੰਨਾ ਸਜਾ ਲਿਆ ਹੈ

ਮੈਂ ਦੂਰ ਤਾਂ ਬਹੁਤ ਹਾਂ ਪਰ ਛੂਹ ਰਿਹਾ ਹਾਂ ਤੈਨੂੰ
ਸੋਚਾਂ ਦਾ ਫ਼ਾਸਲਾ ਹੁਣ ਏਨਾ ਘਟਾ ਲਿਆ ਹੈ

ਵਿਹੜੇ 'ਚ ਚੰਨ ਤਾਰੇ ਸੂਰਜ ਆਕਾਸ਼ ਸਿਰਜੇ
ਮੈਂ ਆਪਣੇ ਗਰਾਂ ਦਾ ਨਕਸ਼ਾ ਬਣਾ ਲਿਆ ਹੈ

ਇੱਕ ਮੌਤ ਜ਼ਿੰਦਗੀ ਹੈ ਇੱਕ ਜ਼ਿੰਦਗੀ ਹੈ ਮੁਰਦਾ
ਜੀਵਨ ਦੇ ਆਸ਼ਕਾਂ ਨੇ ਇਹ ਭੇਦ ਪਾ ਲਿਆ ਹੈ

ਪੱਥਰ 'ਤੇ ਜਿਹੜੇ ਵਿਲਕਣ ਫੁੱਲਾਂ ਦੀ ਪੀੜ ਜਾਣੋਂ
ਜਿਊਂਦੇ ਤਰੋੜ ਲੋਕਾਂ ਮੁਰਦਾ ਸਜਾ ਲਿਆ ਹੈ

○



## ਬਸੰਤ ਤੇ

ਮਹਿਕਣ ਫੁੱਲ ਬਨਫਸ਼ੇ ਵਾਲੇ ਹਰ ਜੰਗਲ ਨੂੰ ਬਾਗ਼ ਬਣਾਈਏ
ਖਿੜ ਉੱਠੇ ਬ੍ਰਹਿਮੰਡ ਇਹ ਸਾਰਾ ਆਓ ਇੰਜ ਬਸੰਤ ਮਨਾਈਏ

ਪੱਤਝੜ ਉੜੇ ਖ਼ਿਆਲਾਂ ਵਿੱਚੋਂ ਨਵੀਂ ਬਹਾਰ ਦੀ ਕੂੰਬਲ ਫੁੱਟੇ
ਇੱਕ ਬਸੰਤੀ ਸੋਚ ਦੀ ਟਹਿਣੀ ਹਰ ਇਕ ਮਨ ਦੇ ਵਿਹੜੇ ਲਾਈਏ

ਜ਼ਹਿਰ ਹਵਾਵਾਂ ਵਿੱਚੋਂ ਛਣਕੇ ਧੁਰ ਅੰਦਰ ਹੀ ਵੜ ਜਾਏ ਨਾ
ਐਟਮ ਨੂੰ ਕੁਝ ਠੰਡਕ ਦਈਏ ਬਾਰੂਦਾਂ ਵਿੱਚ ਫੁੱਲ ਉਗਾਈਏ

ਫੁੱਲਾਂ 'ਤੇ ਤੇਜ਼ਾਬ ਛਿੜਕਦੀ ਜ਼ਹਿਰੀ ਵਾ ਦਾ ਸੰਘ ਘੁੱਟ ਦੇਵੋ
ਜੰਗਬਾਜ਼ਾਂ ਦੀ ਮੜ੍ਹੀ ਦੇ ਉੱਤੇ ਅਮਨਾਂ ਦਾ ਝੰਡਾ ਲਹਿਰਾਈਏ

ਕਿਤੇ ਬਸੰਤੀ ਫੁੱਲਾਂ ਵਰਗੇ ਬੱਚੇ ਦਾ ਦਿਲ ਮੁਰਝਾਏ ਨਾ
ਸ਼ੁਭ ਕਰਮਨ ਦਾ ਹੀਆ ਕਰਕੇ ਸਭ ਮੁਰਝਾਏ ਦਿਲ ਮਹਿਕਾਈਏ

ਐਸੀ ਇੱਕ ਬਸੰਤ ਉਲੀਕੋ ਜੋ ਆਵੇ ਪਰ ਮੁੜ ਨਾ ਜਾਵੇ
ਖ਼ੁਸ਼ਬੂਆਂ 'ਤੇ ਪਹਿਰਾ ਦਈਏ ਅਮਲਾਂ ਦੀ ਗੰਗਾ ਵਿੱਚ ਨ੍ਹਾਈਏ

○

ਕੋਈ ਮਹਿਕਣ ਤੋਂ ਆਕੀ ਹੈ ਕੋਈ ਮਹਿਕਣ ਦਾ ਆਦੀ ਹੈ
ਹਜ਼ਾਰਾਂ ਬੰਦਸ਼ਾਂ ਅੰਦਰ ਵੀ ਮਹਿਕਾਂ ਨੂੰ ਆਜ਼ਾਦੀ ਹੈ

ਤੁਹਾਡੇ ਸ਼ਹਿਰ ਵਿੱਚ ਹਰ ਸ਼ਖਸ ਗੁੰਮ ਹੈ ਆਪ ਆਪੇ ਤੋਂ
ਸਿਤਮ ਹੈ ਖ਼ੁਦ ਨੂੰ ਲੱਭਣ ਦੇ ਲਈ ਕਰਦਾ ਮੁਨਾਦੀ ਹੈ

ਕਰੋ ਮਰਦਮ ਸ਼ੁਮਾਰੀ ਹਰ ਮਜ਼੍ਹਬ ਦੀ ਫੇਰ ਇਹ ਦੱਸੋ
ਮਨੁੱਖਾ ਜ਼ਾਤ ਦੀ ਇਸ ਸ਼ਹਿਰ ਵਿੱਚ ਕਿੰਨੀ ਆਬਾਦੀ ਹੈ

ਲਗਨ ਤੈਅ ਹੋ ਗਿਆ ਮੁਟਿਆਰ ਤੇ ਬੁੱਢੇ ਵਪਾਰੀ ਦਾ
ਚਲੋ ਦੁਲਹਨ ਨੂੰ ਹੀ ਪੁੱਛੋ ਇਹ ਮਾਤਮ ਹੈ ਕਿ ਸ਼ਾਦੀ ਹੈ

ਪਿਤਾ ਉਸ ਦਾ ਪਿਤਾ ਮਜ਼ਦੂਰ ਸੀ ਮਜ਼ਦੂਰ ਬੱਚੇ ਦਾ
ਮੇਰੇ ਹਾਕਮ ਦੀ ਨੀਤੀ ਕਹਿਣ ਨੂੰ ਬਦਲਾਅ ਵਾਦੀ ਹੈ

✪



ਸਭ ਹੋਂਦਾਂ ਦਾ ਭਰਮ ਭੁਲਾ ਕੇ ਫਿਰ ਤੋਂ ਬਣ ਅਨਜਾਨ ਮਿਲੇ
ਸਾਰੇ ਸ਼ਿਕਵੇ ਗਿਲੇ ਭੁਲਾ ਕੇ ਧਰਤੀ ਤੇ ਅਸਮਾਨ ਮਿਲੇ

ਇੰਜ ਤੇਰਾ ਹੁੰਗਾਰਾ ਮਿਲਿਆ ਬਾਤ ਮੇਰੀ ਮਰ ਚੱਲੀ ਨੂੰ
ਜਿਵੇਂ ਨਪੁੱਤੀ ਬੇ ਆਸੀ ਨੂੰ ਪੁੱਤਰ ਦਾ ਵਰਦਾਨ ਮਿਲੇ

ਮੇਰੇ ਮਨ ਦੇ ਸਾਰੇ ਬੂਹੇ ਸਭ ਦੀ ਖ਼ਾਤਿਰ ਖੁੱਲ੍ਹੇ ਨੇ
ਹਰ ਬੂਹੇ ਦੇ ਮੂਹਰੇ ਖੜਿਆ ਇੱਕ ਬਾਲਕ ਨਾਦਾਨ ਮਿਲੇ

ਨਈਂ ਮਿਲਦੀ ਕਸ਼ਮੀਰ 'ਚ ਕੁਦਰਤ ਝਰਨੇ ਵੀ ਤਿਰਹਾਏ ਨੇ
ਮਸਜਿਦ ਵਿੱਚ ਅੱਲ੍ਹਾ ਕੈਦੀ ਤੇ ਕਾਬਜ਼ ਕੁਝ ਸ਼ੈਤਾਨ ਮਿਲੇ

ਪੀਲੇ ਪੱਤਿਆਂ ਵਰਗੇ ਚਿਹਰੇ ਭੀੜ 'ਚ ਤਨਹਾ ਤਨਹਾ ਲੋਕ
ਸ਼ਹਿਰ ਦੇ ਮੇਲੇ ਅੰਦਰ ਸਾਨੂੰ ਜੰਗਲ ਬੀਆਬਾਨ ਮਿਲੇ

ਆਪਣਾ ਆਪਣਾ ਮੰਤਵ ਲੈ ਕੇ ਭਾਲ ਰਹੇ ਸੀ ਪੂਰਨ ਨੂੰ
ਮੈਨੂੰ ਆਪਣੇ ਸੁਪਨੇ ਅੰਦਰ ਲੂਣਾ ਤੇ ਸਲਵਾਨ ਮਿਲੇ

ਮੇਰੀ ਮੰਗ ਬਹੁਤ ਛੋਟੀ ਹੈ ਰੱਬਾ ਸਭ ਨੂੰ ਦੇ ਦੇਵੀਂ
ਦਿਲ ਨੂੰ ਖੇੜਾ ਨੂਰ ਨਜ਼ਰ ਨੂੰ ਬੁੱਲੀਆਂ ਨੂੰ ਮੁਸਕਾਨ ਮਿਲੇ

✪

ਮੇਰੇ ਮਾਲੀ ’ਤੇ ਨਿਰਭਰ ਹੈ ਕਿਵੇਂ ਸਿੰਜਦੈ ਚਮਨ ਦੇਖੋ
ਵਤਨ ਦੇ ਰਹਿਨੁਮਾ ਕਿਧਰ ਲਜਾਂਦੇ ਨੇ ਵਤਨ ਦੇਖੋ

ਵਿਦੇਸ਼ੀ ਵਸਤੂਆਂ ਦੇ ਵਸਤਰਾਂ ਦੇ ਢੇਰ ਸਿਰ ਮੱਥੇ
ਬਗ਼ਾਨੇ ਰੇਸ਼ਮਾਂ ਓਹਲੇ ਨਾ ਹੋ ਜਾਈਏ ਨਗਨ ਦੇਖੋ

ਕੋਈ ਸ਼ਕੁਨੀ ਨਾ ਹੋਵੇ ਓਸ ਪਾਸੇ ਚੱਲਦਾ ਚਾਲਾਂ
ਜ਼ਰਾ ਹੁਸ਼ਿਆਰ ਬਣ ਕੇ ਰਹਿਬਰੋ ਵਿਸ਼ਵੀਕਰਨ ਦੇਖੋ

ਤਰੱਕੀ ਦੇ ਸਿਖਰ ਲਈ ਹੋ ਰਹੇ ਯਤਨਾਂ ਨੂੰ ਜੀ ਆਇਆਂ
ਸ਼ਰੀਕਾਂ ਦੇ ਮਨੀਂ ਪਰ ਪਨਪਦੀ ਹੋਈ ਜਲਨ ਦੇਖੋ

ਉਦਾਰੀਕਰਨ ਜੀ ਸਦਕੇ ਕਰੋ ਪਰ ਸੋਚ ਕਰ ਲੈਣਾ
ਜਦੋਂ ਚਾਣਕ ਜਹੇ ਮੱਥੇ ’ਤੇ ਸ਼ੰਕਾ ਦੀ ਸ਼ਿਕਨ ਦੇਖੋ

✪



ਦਿਲਾਂ ਵਿੱਚ ਦਰਦ ਹੋਵੇ ਤੇ ਮੁਹੱਬਤ ਦਾ ਚਲਨ ਹੋਵੇ
ਕੋਈ ਤੇਰਾ ਵਤਨ ਹੋਵੇ ਕੋਈ ਮੇਰਾ ਵਤਨ ਹੋਵੇ

ਕੋਈ ਸਰਹੱਦ ਨਾ ਹੋਵੇ ਸਵੰਬਰ ਸਿਰਜੀਏ ਐਸਾ
ਕਿ ਉਹ ਅੰਬਰ ਦੁੱਲ੍ਹਾ ਹੋਵੇ ਤੇ ਇਹ ਧਰਤੀ ਦੁਲਹਨ ਹੋਵੇ

ਕਦੇ ਤੂੰ ਘਰ ਮੇਰੇ ਆਵੇਂ ਕਦੇ ਮੈਂ ਘਰ ਤੇਰੇ ਆਵਾਂ
ਇਕੱਠੇ ਬਹਿ ਦੁਆ ਕਰੀਏ ਅਮਨ ਹੋਵੇ ਅਮਨ ਹੋਵੇ

ਵਪਾਰੀ ਦੀ ਸਿਆਸਤ ਹੈ ਕਿ ਗੋਲੀ ਚੱਲਦੀ ਜਾਵੇ
ਤੇ ਉਸ ਅੱਗੇ ਕਦੇ ਤੇਰਾ ਕਦੇ ਮੇਰਾ ਬਦਨ ਹੋਵੇ

ਕਿਤੇ ਤਾਂ ਅੱਖ ਦਾ ਪਰਦਾ ਹੀ ਸਭ ਨੰਗੇਜ ਢਕ ਦਿੰਦੈ
ਕੋਈ ਸੌ ਬੁਰਕਿਆਂ ਵਿੱਚ ਬੇ-ਪਰਦ ਹੋਵੇ, ਨਗਨ ਹੋਵੇ

ਕਿਵੇਂ ਨਾਰੀ ਆਜ਼ਾਦੀ ਚੇਤਨਾ ਦੀ ਗੱਲ ਕਰਦੇ ਨੇ
ਜਿਨ੍ਹਾਂ ਦੀ ਕੈਦ ਅੰਦਰ ਸਿਸਕਦੀ ਇੱਕ ਗੁਲਬਦਨ ਹੋਵੇ

ਕੋਈ ਮਜ਼੍ਹਬੀ ਜਨੂੰਨੀ ਮਰਨ ’ਤੇ ਜ਼ੰਨਤ ਨਹੀਂ ਪਾਉਂਦਾ
ਕੋਈ ਸ੍ਵੈ ਭਸਮ ਹੋਵੇ ਜਾਂ ਕਿ ਫਿਰ ਜ਼ਿੰਦਾ ਦਫ਼ਨ ਹੋਵੇ

ਕਿਸੇ ਸੰਧੂਰ ਕੀ ਲਾਉਣਾ ਕਿਸੇ ਚੂੜੇ ਦਾ ਕੀ ਪਾਉਣਾ
ਜਦੋਂ ਹਰ ਸ਼ਖਸ ਦੇ ਸਿਰ ਪੱਗ ਦੀ ਥਾਂ ’ਤੇ ਕਫ਼ਨ ਹੋਵੇ

ਜ਼ੁਬਾਂ ਤੋਂ ਦਿਲ ’ਚ ਆਵੇਗਾ ਚਲੋ ਏਦਾਂ ਹੀ ਕਰ ਲਈਏ
ਅਸਾਡੇ ਨਵਜਨਮਦੇ ਬਾਲਕਾਂ ਦਾ ਨਾਂ ਅਮਨ ਹੋਵੇ

✪

ਹੋ ਨਹੀਂ ਸਕਦੇ ਜੁਦਾ ਮਿਲਦੇ ਰਹੇ
ਫੁੱਲ, ਖ਼ੁਸ਼ਬੂ ਤੇ ਹਵਾ ਮਿਲਦੇ ਰਹੇ

ਦੂਰ ਇੱਕ ਕੁੱਲੀ 'ਚ ਬਹਿ ਕੇ ਦੇਰ ਤੱਕ
ਮੈਂ, ਖ਼ਾਮੋਸ਼ੀ ਤੇ ਖ਼ੁਦਾ ਮਿਲਦੇ ਰਹੇ

ਹੱਥ ਮੇਰੇ ਬੁਰਸ਼ ਸੀ ਸਾਹਵੇਂ ਸੀ ਤੂੰ
ਰੰਗ ਤੂੰ-ਮੈਂ ਤੇ ਕਲਾ ਮਿਲਦੇ ਰਹੇ

ਮੀਂਹ ਪਿਆ ਧਰਤੀ ਦੀ ਕੋਸੀ ਹਿੱਕ 'ਤੇ
ਬੂੰਦ ਪਾਣੀ ਬੁਲਬੁਲਾ ਮਿਲਦੇ ਰਹੇ

ਸ਼ੀਸ਼ਿਆਂ ਦਾ ਸ਼ੁਕਰੀਆ ਦਰ ਸ਼ੁਕਰੀਆ
ਨੈਣ ਜੋਬਨ ਤੇ ਹਯਾ ਮਿਲਦੇ ਰਹੇ

ਆੜ ਲੈ ਕੇ ਰਾਤ ਤੇਰੇ ਜਸ਼ਨ ਦੀ
ਜਾਮ ਪਾਣੀ ਤੇ ਨਸ਼ਾ ਮਿਲਦੇ ਰਹੇ

ਫੱਟ ਲੱਗਣ ਦਾ ਬਹਾਨਾ ਪਾਲ ਕੇ
ਜ਼ਖ਼ਮ ਪੀੜਾਂ ਤੇ ਦਵਾ ਮਿਲਦੇ ਰਹੇ

○



ਉਦਾਸੇ ਰੰਗਹੀਣੇ ਜੀਵਨਾਂ ਵਿੱਚ ਰੰਗਤਾਂ ਭਰੀਏ
ਚਲੋ ਅੱਜ ਬੱਚਿਆਂ ਦੇ ਨਾਲ ਰਲ ਕੇ ਤਿਤਲੀਆਂ ਫੜੀਏ

ਅਸਾਡੇ ਤੋਹਫਿਆਂ ਸੰਗੀਤ ਦੇਣੇ ਨੇ ਫਿਜ਼ਾਵਾਂ ਨੂੰ
ਮੈਂ ਤੈਨੂੰ ਝਾਂਜਰਾਂ ਦੇਵਾਂ ਤੂੰ ਦੇਵੀਂ ਬੰਸਰੀ ਅੜੀਏ

ਨਾ ਕੋਈ ਝਿੜਕ ਨਾ ਪੈਸਾ ਤੇ ਨਾ ਹੀ ਭੁੱਖੀਆਂ ਨਜ਼ਰਾਂ
ਚਲੋ ਕਿ ਮੰਗਤੀਆਂ ਦੇ ਹੱਥ 'ਤੇ ਇਨਸਾਨੀਅਤ ਧਰੀਏ

ਸਿਰਫ਼ ਤੂੰ ਸਿੱਖ ਲੈ ਖਿੜਨਾ ਤੇ ਬਾਕੀ ਛੱਡ ਸਾਡੇ 'ਤੇ
ਅਸੀਂ ਕਾਗਜ਼ ਦਿਆਂ ਫੁੱਲਾਂ 'ਚ ਅਕਸਰ ਖ਼ੁਸ਼ਬੂਆਂ ਭਰੀਏ

ਜਿਵੇਂ ਕਿ ਮਾਲਤੀ ਦੀ ਵੇਲ ਕੰਧਾਂ ਕੱਜ ਦਿੰਦੀ ਹੈ
ਤੂੰ ਮੇਰੀ ਰੂਹ ਦਾ ਨੰਗੇਜ ਸਾਰਾ ਕੱਜ ਦੇ ਅੜੀਏ

ਨਹੀਂ ਜੇ ਪੁੰਨਿਆਂ ਤਾਂ ਕੀ ਹੈ ਕੋਈ ਤੱਕ ਦੇ ਚਿਹਰਾ
ਅਧੂਰੇ 'ਚਾਂਦ' ਅੱਧੇ ਨੂੰ ਚਲੋ ਪੂਰਾ ਜਿਹਾ ਕਰੀਏ

○

ਮੌਤ ਹੈ ਇਨਸਾਫ਼ ਦੀ ਹਰਗਿਜ਼ ਹੀ ਬੇਹੋਸ਼ੀ ਨਹੀਂ
ਕਈ ਹਜ਼ਾਰਾਂ ਕਤਲ ਹੋਏ, ਇੱਕ ਵੀ ਦੋਸ਼ੀ ਨਹੀਂ

ਆਪਣੀ ਆਵਾਜ਼ ਉੱਚੀ ਕਰ ਕਿ ਹਰ ਕੋਈ ਸੁਣੇ
ਬੋਲ਼ਿਆਂ ਤੱਕ ਪਹੁੰਚਦੀ ਹੈ ਚੀਕ, ਸਰਗੋਸ਼ੀ ਨਹੀਂ

ਤੂੰ ਜੇ ਲੁਕਣਾ ਹੈ ਤਾਂ ਮੇਰੇ ਦਿਲ ਦਿਮਾਗੋਂ ਦੂਰ ਜਾਹ
ਪਾਰਦਰਸ਼ੀ ਪਰਦਿਆਂ ਦਾ ਨਾਮ, ਰੂਪੋਸ਼ੀ ਨਹੀਂ

ਚੁੱਪ ਰਹਿਣਾ ਕਲਮ ਫੜਨਾ ਸ਼ਿਅਰ ਕਹਿਣਾ ਅੱਗ ਦੇ
ਇਹ ਮੇਰੀ ਆਵਾਜ਼ ਹੈ ਲੋਕੋ ਇਹ ਖ਼ਾਮੋਸ਼ੀ ਨਹੀਂ

ਅੱਜ ਵੀ ਮਿਲਦੇ ਹਾਂ ਨਜ਼ਰਾਂ ਮੇਲ ਕੇ ਹੱਥ ਜੋੜ ਕੇ
ਫ਼ਰਕ ਹੈ ਕਿ ਖ਼ੂਨ ਅੰਦਰ ਉਹ ਗ਼ਰਮਜੋਸ਼ੀ ਨਹੀਂ

○



ਕਦੇ ਆਉਂਦੇ ਦਿਨਾਂ ਦਾ ਤੇ ਕਦੇ ਲੰਘੀਆਂ ਤਰੀਕਾਂ ਦਾ
ਮੇਰੇ ਸੀਨੇ 'ਚ ਕਿੰਨਾ ਸ਼ੋਰ ਹੈ ਖ਼ਾਮੋਸ਼ ਚੀਕਾਂ ਦਾ

ਦਿਖਾਇਆਂ ਦਿਖ ਨਹੀਂ ਸਕਦਾ, ਮਿਟਾਇਆਂ ਮਿਟ ਨਹੀਂ ਸਕਦਾ
ਬੜਾ ਬਾਰੀਕ ਅੰਤਰ ਹੈ ਭਰਾਵਾਂ ਤੇ ਸ਼ਰੀਕਾਂ ਦਾ

ਪਤਾ ਇੱਕ ਕੰਧ 'ਤੇ ਅਣਗਿਣਤ ਲੀਕਾਂ ਵੇਖਕੇ ਲੱਗਾ
ਕਿਸੇ ਸੀਨੇ ਦੇ ਅੰਦਰ ਸਿਮਟੀਆਂ ਲੰਮੀਆਂ ਉਡੀਕਾਂ ਦਾ

ਮੇਰੀ ਇੱਛਾ ਹੈ ਸਾਰੇ ਵਾਰ ਮੇਰੀ ਹਿੱਕ 'ਤੇ ਹੋਵਣ
ਮੈਂ ਚਾਹੁੰਨਾ ਹਾਂ ਕਿ ਮੂੰਹ ਤੱਕ ਕੇ ਮਰਾਂ ਆਪਣੇ ਰਫ਼ੀਕਾਂ ਦਾ

ਤੂੰ ਮੈਨੂੰ ਵੀਰ ਕਹਿੰਦਾ ਸੈਂ, ਮੈਂ ਤੈਨੂੰ ਵੀਰ ਕਹਿੰਦਾ ਸਾਂ
ਤੇ ਹੁਣ ਰਿਸ਼ਤਾ ਜਿਹਾ ਬਚਿਐ ਕਚਹਿਰੀ ਦਾ, ਤਰੀਕਾਂ ਦਾ

ਬੜਾ ਬੇਚੈਨ ਹਾਂ ਆਖ਼ਿਰ ਪਤਾ ਤੀਜੇ ਨੂੰ ਕਿਉਂ ਲੱਗਾ
ਅਸਾਡੇ ਦੋਂਹ ਦਿਲਾਂ ਵਿੱਚ ਖਿਚੀਆਂ ਅਦ੍ਰਿਸ਼ ਲੀਕਾਂ ਦਾ

○

ਇਹ ਪੀੜਾਂ, ਸੱਧਰਾਂ, ਰੀਝਾਂ ਸਮੇਂ ਬਿਹਬਲ ਨਹੀਂ ਹੁੰਦਾ
ਧੜਕਦਾ ਮਾਸ ਦਾ ਟੁਕੜਾ ਹਮੇਸ਼ਾ ਦਿਲ ਨਹੀਂ ਹੁੰਦਾ

ਸ਼ਹਾਦਤ ਹੋਰ ਹੁੰਦੀ ਹੈ ਤੇ ਮਰਨਾ ਹੋਰ ਹੁੰਦਾ ਹੈ
ਅਜਾਈਂ ਸਿਰ ਕਟਾਉਣਾ ਜੀਉਣ ਦਾ ਹਾਸਿਲ ਨਹੀਂ ਹੁੰਦਾ

ਜੋ ਸਾਲੂ ਲਾਲ ਓਹਲੇ ਧੀ ਦੇ ਸੁਪਨੇ ਵੇਚ ਦਿੰਦਾ ਹੈ
ਲਲਾਰੀ ਹੈ, ਵਪਾਰੀ ਹੈ, ਕਦੇ ਬਾਬਲ ਨਹੀਂ ਹੁੰਦਾ

ਜੇ ਮਿਲਣਾ ਹੈ ਤਾਂ ਅਪਣਾ ਨਾਮ ਤੇ ਪਹਿਚਾਨ ਛੱਡ ਆਈਂ
ਮਨਾਂ 'ਤੇ ਰਿਸ਼ਤਿਆਂ ਦੇ ਖੋਲ ਪਾ ਕੇ ਮਿਲ ਨਹੀਂ ਹੁੰਦਾ

ਅਧੂਰੀ ਹੈ ਗ਼ਜ਼ਲ ਮੇਰੀ ਤੇ ਕਵਿਤਾ ਨਾ ਮੁਕੰਮਲ ਹੈ
ਮਨੁੱਖਾ ਦਰਦ ਜਦ ਤੱਕ ਏਸ ਵਿੱਚ ਸ਼ਾਮਿਲ ਨਹੀਂ ਹੁੰਦਾ

ਜਾਹ ਅਪਣੇ ਖ਼ੂਨ ਦੇ ਇਲਜ਼ਾਮ ਤੋਂ ਤੈਨੂੰ ਬਰੀ ਕੀਤਾ
ਸ਼ਹਾਦਤ ਦੇਣ ਵਾਲੇ ਦਾ ਕੋਈ ਕਾਤਿਲ ਨਹੀਂ ਹੁੰਦਾ

o



## ਤੁਹਾਡੇ ਲਈ